# ਮਾਧਵ ਨਲ ਕਾਮ ਕੰਦਲਾ

## (ਕ੍ਰਿਤ ਕਵੀ ਆਲਿਮ)

ਤੇ

# ਰਾਗਮਾਲਾ ਨਿਰਣਯ

(ਪੜਚੋਲ)

ਸੰਪਾਦਕ

**ਸ਼ਮਸ਼ੇਰ ਸਿੰਘ ਅਸ਼ੋਕ**

ਰੀਸਰਚ ਸਕਾਲਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

ਮੁਲ ੩-੦੦

ਜੁਲਾਈ ੧੯੮੧
੧੧੦੦

ਪ੍ਰਕਾਸ਼ਕ
ਸਿੰਘ ਬ੍ਰਦਰਜ਼, ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ
ਪ੍ਰਿੰਟਰ
ਹੇਮਕੁੰਡ ਪ੍ਰਿੰਟਿੰਗ ਪ੍ਰੈਸ, ੬-ਕੋਟ ਬਾਬਾ ਦੀਪ ਸਿੰਘ, ਸ੍ਰੀ ਅੰਮ੍ਰਿਤਸਰ

# ਤਤਕਰਾ

ਭੂਮਿਕਾ ੩
ਆਲਮ ਕਵੀ ਇਕ ਨਹੀਂ, ਦੋ ਸਨ ੭
ਆਲਮ ਦਾ ਸੰਨ ਤੇ ਹਿੰਦੂ-ਸੰਮਤ ੧੨
ਆਲਮ ਤੇ ਹੋਰ ਸੂਫ਼ੀ ਕਵੀਆਂ ਦਾ ਲਿਖਣ-ਢੰਗ ੧੬
ਰਾਗਮਾਲਾ ਦਾ ਝਗੜਾ ਤੇ ਜੋਧ ਕਵੀ ੨੦
ਆਲਿਮ ਅਤੇ ਜੋਧ ਕਵੀ ੨੬
ਆਲਿਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ੩੦
ਰਾਗਮਾਲਾ ਦੇ ਅਧਿਆਤਮਕ ਅਰਥ ੩੩
ਰਾਗਮਾਲਾ ਦੇ ਹਾਮੀਆਂ ਦੇ ਤਿੰਨ ਖ਼ਿਆਲ ੩੪
ਗੁਰਮਤਿ ਸੰਗੀਤ ਅਤੇ ਰਾਗਮਾਲਾ ੩੭
ਕਵਿਤਾ ਦਾ ਤੋਲ ਤੇ ਛੰਦਾਂ ਦੀ ਚਾਲ ੩੯
ਮਾਧਵਾਨਲ ਅਤੇ ਕਾਮ ਕੰਦਲਾ ਕੌਣ ਸਨ ੪੨
ਜ਼ਰੂਰੀ ਪਾਠ-ਭੇਦ ਤੇ ਪੁਸਤਕ ਦਾ ਸੰਪਾਦਨ ੪੩
ਕਿੱਸਾ:—ਮਾਧਵ ਨਲ ਕਾਮ ਕੰਦਲਾ ੪੫
ਸਹਾਇਕ ਪੁਸਤਕਾਂ ੧੦੮
ਰਾਗਮਾਲਾ (ਇਕ ਖੋਜ-ਪੂਰਤ ਲੇਖ)
ਵਲੋਂ ਸ: ਰਤਨ ਸਿੰਘ ਜੀ ਯੂ. ਕੇ. ੧੦੯

# ਭੂਮਿਕਾ

ਆਲਿਮ, ਜਿਸਦੀ ਰਚੀ ਹੋਈ ਮਾਧਵਾ ਨਲ ਕਾਮ ਕੰਦਲਾ ਨਾਮੀ ਇਹ ਪੁਸਤਕ ਪਾਠਕਾਂ ਦੇ ਹੱਥਾਂ ਵਿਚ ਹੈ, ਇਕ ਮੁਸਲਮਾਨ ਸੂਫ਼ੀ ਕਵੀ ਹੋਇਆ ਹੈ। ਹਿੰਦੀ ਬੋਲੀ ਦੇ ਸਾਹਿੱਤ ਨੂੰ ਆਪਣੀ ਸ਼ਿੰਗਾਰ-ਰਸੀ ਕਵਿਤਾ ਨਾਲ ਭਾਗ ਲਾਉਣ ਵਾਲਾ ਸਿਰਫ਼ ਇਹੋ ਇਕ ਕਵੀ ਨਹੀਂ, ਬਲਕਿ ਇਸ ਤੋਂ ਅੱਗੇ-ਪਿੱਛੇ ਇਸੇ ਸਕੂਲ ਦੇ ਕਈ ਹੋਰ ਮੁਸਲਮਾਨ ਸੂਫ਼ੀ ਕਵੀ ਵੀ ਹੋ ਚੁਕੇ ਹਨ, ਜਿਨ੍ਹਾਂ ਦੀਆਂ ਰਚਨਾਵਾਂ ਹਿੰਦੀ ਸੰਸਾਰ ਵਿਚ ਆਪਣੀ ਅਲੌਕਿਕ ਪ੍ਰਤਿਭਾ ਦੇ ਕਾਰਨ ਪ੍ਰਸਿੱਧ ਹਨ। ਪ੍ਰਮਾਣ ਦੇ ਤੌਰ ਤੇ ਸ਼ੇਖ ਕੁਤਬਨ, ਮਲਕ ਮੁਹੰਮਦ ਜਾਇਸੀ, ਕਵੀ ਉਸਮਾਨ, ਨੂਰ ਮੁਹੰਮਦ ਆਦਿ ਕਈ ਕਵੀ ਪੇਸ਼ ਕੀਤੇ ਜਾ ਸਕਦੇ ਹਨ। ਇਹ ਸਾਰੇ ਕਵੀ ਇਸ਼ਕੀਆ ਕਿੱਸੇ ਲਿਖਦੇ ਰਹੇ ਸਨ ਤੇ ਮਾਧਵਾ ਨਲ ਕਾਮ ਕੰਦਲਾ ਦਾ ਲੇਖਕ–ਆਲਮ ਕਵੀ–ਬੋਲੀ, ਲਿਖਣ-ਢੰਗ, ਸ਼ਬਦ-ਚੋਣ ਅਤੇ ਭਾਵ-ਪ੍ਰਕਾਸ਼ਨ-ਪ੍ਰਣਾਲੀ ਦ ਨੁਕਤੇ ਅਨੁਸਾਰ ਇਨ੍ਹਾਂ ਹੀ ਕਵੀਆਂ ਦੇ ਭਾਈਚਾਰੇ ਵਿਚੋਂ ਹੈ,ਤੇ ਉਸ ਨੂੰ ਕਿਵੇਂ ਵੀ ਇਨ੍ਹਾਂ ਤੋਂ ਵੱਖ ਨਹੀਂ ਕੀਤਾ ਜਾ ਸਕਦਾ।

ਪੰਜਾਬ ਅਤੇ ਇਥੋਂ ਦੇ ਵਸਨੀਕਾਂ ਦੇ ਨਾਲ ਆਲਮ ਦਾ ਜੇ ਕੋਈ ਸੰਬੰਧ ਮੰਨਿਆ ਜਾ ਸਕਦਾ ਹੈ ਤਾਂ ਇਹੋ ਹੈ ਕਿ ਉਸ ਦੀ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਪਤਰਿਆਂ ਉੱਤੇ ਕਿਸੇ ਅਨਜਾਣ ਸਜਣ ਦੀ ਅਨਗਹਿਲੀ ਨਾਲ ਕਿਸੇ ਸਮੇਂ ਦਰਜ ਹੋ ਗਈ ਹੈ, ਜਿਸ ਨੂੰ ਕੁਝ ਸਿੱਖ ਗ਼ਲਤੀ ਨਾਲ ਗੁਰਬਾਣੀ ਅਥਵਾ ਗੁਰਮਤਿ ਸੰਗੀਤ ਦਾ ਅੰਗ ਸਮਝਣ ਲੱਗ ਪਏ ਹਨ। ਇਹ ਰਾਗਮਾਲਾ ਆਲਿਮ ਦੀ ਇਸ ਪੋਥੀ ਵਿਚ ਛੰਦ

ਅੰਕ ੩੪ ਤੋਂ ੩੯ ਤਕ ਚਲਦੀ ਹੈ, ਅਤੇ ਇਸ ਰਾਗਮਾਲਾ ਦੀ ਰਚਨਾ ਇਸ ਪੁਸਤਕ ਦੇ ਨਾਲ ਹੀ ਸੰਨ ੯੯੧ ਹਿਜਰੀ ਮੁਤਾਬਕ ਸੰਮਤ ੧੬੪੦ ਬਿ: ਵਿਚ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਣ ਤੋਂ ੨੧ ਵਰ੍ਹੇ ਪਹਿਲਾਂ ਹੋਈ ਹੈ। ਸਿਖ ਇਤਿਹਾਸ ਦੀਆਂ ਲਿਖਤਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੰਮਤ ੧੬੬੧ ਬਿ: ਵਿਚ ਤਿਆਰ ਹੋਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਆਲਮ ਦੀ ਇਸ ਪੋਥੀ ਦੀ ਰਾਗਮਾਲਾ ਮਮੂਲੀ ਪਾਠ-ਭੇਦ ਦੇ ਖਿਆਲ ਨੂੰ ਛੱਡ ਕੇ, ਜਿਸ ਤਰ੍ਹਾਂ ਕਿ ਬਹੁਤ ਸਾਰੀਆਂ ਪੁਰਾਤਨ ਹੱਥ-ਲਿਖਿਤ ਪੁਸਤਕਾਂ ਵਿਚ ਅਕਸਰ ਹੋਇਆ ਕਰਦਾ ਹੈ, ਹੋਰ ਹਰ ਤਰ੍ਹਾਂ ਹੂ ਬਹੂ ਇਕੋ ਚੀਜ਼ ਹੈ। ਇਸੇ ਮੁਸ਼ਕਲ ਸਵਾਲ ਨੂੰ ਹੱਲ ਕਰਨ ਲਈ ਇਸ ਪੁਸਤਕ ਦੇ ਛਾਪਣ ਦੀ ਲੋੜ ਪਈ ਹੈ। ਆਲਮ ਕਵੀ ਦੀ ਰਚਨਾ ਸਿੱਖ ਸਤਿਗੁਰਾਂ ਦੀ ਰਚਨਾ ਨਾਲ ਨਹੀਂ ਮਿਲਦੀ, ਕਿਉਂਕਿ ਗੁਰੂ ਸਾਹਿਬ ਦੀ ਬਾਣੀ ਅਕਾਲ ਪੁਰਖ ਦੀ ਮਹਿਮਾ ਨੂੰ ਪ੍ਰਤਿਪਾਦਨ ਕਰਦੀ ਹੈ ਤੇ ਆਲਮ ਨਿਰਾ ਇਸ਼ਕੀਆ ਕਵੀ ਹੈ, ਜੋ ਆਪਣੇ ਕਿੱਸੇ ਵਿਚ ਸੂਫ਼ੀਆਨਾ ਤਰਜ਼ ਨੂੰ ਅਪਣਾਉਂਦਾ ਹੈ।

ਹਿੰਦੀ ਦੇ ਸੂਫ਼ੀ ਕਵੀਆਂ ਦਾ ਰਚਨਾ-ਕਾਲ ਉਨ੍ਹਾਂ ਦੇ ਇਸ਼ਕੀਆ ਕਿੱਸਿਆਂ ਵਿਚੋਂ ਕ੍ਰਮ ਅਨੁਸਾਰ ਇਸ ਤਰ੍ਹਾਂ ਮਿਲਦਾ ਹੈ: ਸ਼ੇਖ ਕੁਤਬਨ ਸੰਨ ੯੦੯ ਹਿਜਰੀ (ਮੁਤਾਬਕ ੧੫੫੯ ਬਿ:), ਮਲਕ ਮੁਹੰਮਦ ਜਾਇਸੀ ਸੰਨ ੯੪੭ ਹਿ: (ਮੁਤਾਬਕ ੧੫੯੭ ਬਿ:), ਆਲਮ ਕਵੀ ਸੰਨ ੯੯੧ ਹਿ: (ਮੁ: ੧੬੪੦ ਬਿ:), ਉਸਮਾਨ ਕਵੀ ਸੰਨ ੧੦੨੨ ਹਿ: (ਮੁ: ੧੬੭੨ ਬਿ:) ਅਤੇ ਨੂਰ ਮੁਹੰਮਦ ਸੰਨ ੧੧੫੭ ਹਿ: (ਮੁ: ੧੮੦੭ ਬਿ:)। ਆਲਮ ਕਵੀ ਦੀ ਇਸ ਪੁਸਤਕ (ਮਾਧਵਾ ਨਲ ਕਾਮ ਕੰਦਲਾ) ਦਾ ਰਚਨਾ-ਕਾਲ, ਇਸ ਪੁਸਤਕ ਦੇ ਮੁੱਢਲੇ ਛੰਦਾਂ ਵਿਚ ਦਿੱਤਾ ਹੋਇਆ ਹੈ, ਮਲਕ ਮੁਹੰਮਦ ਜਾਇਸੀ ਦੀ ਪਦਮਾਵਤੀ ਤੋਂ ੪੪ ਵਰ੍ਹੇ ਪਿਛੋਂ ਦਾ ਹੈ, ਜੋ ਇਸ ਤਰ੍ਹਾਂ ਹੈ:--

ਸਨ ਨਉ ਸੈ ਇਕਾਨਵਾ ਆਹੀ।
ਕਰਹੁ ਕਥਾ ਅਬ ਬੋਲਉ ਤਾਹੀ।

ਅਰਥਾਤ–("ਹੁਣ) ਸੰਨ ਨਉ ਸੈ ਇਕਾਨਵੇਂ (੯੯੧) ਹਿਜਰੀ ਹੈ, ਜਦ ਇਹ ਪੁਸਤਕ ਲਿਖੀ ਜਾ ਰਹੀ ਹੈ।"*

ਕਵੀ ਆਲਮ ਮੁਗਲ ਬਾਦਸ਼ਾਹ ਅਕਬਰ ਦਾ ਸਮਕਾਲੀ ਸੀ, ਜਿਸ ਦੇ ਸੰਬੰਧ ਵਿਚ ਉਹ ਖ਼ੁਦ ਲਿਖਦਾ ਹੈ ਤੇ ਅਕਬਰ ਦੇ ਵਜ਼ੀਰ ਬਾ-ਤਦਬੀਰ ਰਾਜਾ ਟੋਡਰ ਮਲ ਦਾ ਜ਼ਿਕਰ ਵੀ ਬੜੀ ਸ਼ਰਧਾ ਨਾਲ ਕਰਦਾ ਹੈ:–

ਜਗਪਤਿ ਰਾਜ ਕੋਟ ਜੁਗ ਕੀਜੈ। ਸਾਹ ਜਲਾਲ ਛਤ੍ਰਪਤਿ ਜੀਜੈ।
ਦਿਲੀਪਤਿ ਅਕਬਰ ਸੁਲਤਾਨਾ। ਸਪਤ ਦੀਪ ਮਹਿ ਜਾ ਕੀ ਆਨਾ।
... ... ... ... ... ...
ਧਰਮ ਰੂਪ ਸਭ ਦੇਸ ਚਲਾਵੇ। ਹਿੰਦੂ ਤੁਰਕ ਪੰਥ ਦੋ ਗਾਵੈ।
ਆਗੇ ਨੇਬ ਮਹਾਮਨ ਮੰਤ੍ਰੀ। ਨ੍ਰਿਪ ਰਾਜਾ ਟੋਡਰ ਮਲ ਛਤ੍ਰੀ।
ਜਿਉ ਮੰਤ੍ਰੀ ਬਿਕ੍ਰਮ ਸੈਨ ਕੇ, ਮੰਤ੍ਰ ਕਰਹਿ ਅਰਥਾਇ।
ਸੁਨਤ ਬੇਦ ਸੰਮਤ ਕਥਾ, ਪੁੰਨ ਕਰਤ ਦਿਨ ਜਾਇ॥

(ਦੇਖੋ, ਛੰਦ ਅੰਕ ੪-੫)

ਇਸ ਤੋਂ ਆਲਮ ਦੇ ਸਮੇਂ ਬਾਰੇ ਕੋਈ ਸ਼ੱਕ ਬਾਕੀ ਨਹੀਂ ਰਹਿ ਜਾਂਦਾ, ਤੇ ਸਾਫ਼ ਸਿੱਧ ਹੋ ਜਾਂਦਾ ਹੈ ਕਿ ਉਹ ਅਕਬਰ ਦੇ ਸਮੇਂ ਵਿਚ ਹੀ ਹੋਇਆ ਹੈ।

---

* ਕਈ ਪੁਰਾਤਨ ਹਥ-ਲਿਖਤਾਂ ਵਿਚ ਪਾਠ ਹੈ :

ਸਨ ਨਉ ਸੈ ਇਕਯਾਵਨ ਆਹਿ।
ਕਰਹੁ ਕਥਾ ਅਬ ਬੋਲਹੁ ਤਾਹਿ॥
(Bikaner Mss.)

ਅਥਵਾ–ਸੰਨ ਨਉ ਸੈ ਇਕਯਾਵਨ ਜਬ ਹੀ।
ਕਥਾ ਆਰੰਭ ਕੀਨ ਇਹ ਤਬ ਹੀ॥
(P. U. L. Lahore Mss. No. 314)

# ਆਲਮ ਕਵੀ ਇਕ ਨਹੀਂ, ਦੋ ਸਨ

ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਕਵੀ ਆਲਮ ਦਾ ਇਹ ਸਮਾਂ ਸਹੀ ਨਹੀਂ ਹੈ ਤੇ ਉਹ ਕਵੀ ਆਲਮ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸਾਬਤ ਕਰਦੇ ਹਨ।*

ਇਸ ਦੇ ਉੱਤਰ ਵਿਚ ਹਿੰਦੀ-ਸਾਹਿੱਤ ਦੀਆਂ ਹਥ-ਲਿਖਤਾਂ ਦੀ ਖੋਜ ਦਸਦੀ ਹੈ ਕਿ ਆਲਮ ਕਵੀ ਇਕ ਨਹੀਂ, ਦੋ ਹੋਏ ਹਨ। ਮਾਧਵਾ ਨਲ ਕਾਮ ਕੰਦਲਾ ਦਾ ਲੇਖਕ ਪਹਿਲਾ ਆਲਮ ਸੀ ਤੇ ਦੂਜਾ ਆਲਮ ਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ। ਪਹਿਲੇ ਆਲਮ ਕਵੀ ਨੇ ਮਾਧਵਾ ਨਲ ਕਾਮ ਕੰਦਲਾ ਦੇ ਕਿੱਸੇ ਤੋਂ ਇਲਾਵਾ ਭਾਗਵਤ ਦੇ ਗਿਆਰ੍ਹਵੇਂ ਸਕੰਧ ਦੀ ਕ੍ਰਿਸ਼ਨ-ਲੀਲ੍ਹਾ ਦਾ ਭਾਵਾਨੁਵਾਦ ਕੀਤਾ ਸੀ, ਜਿਸ ਦਾ ਨਾਮ ਸਿਆਮ ਸਨੇਹੀ ਹੈ ਤੇ ਦੂਜੇ ਆਲਮ ਨੇ ਆਲਮ ਕੇਲਿ, ਭ੍ਰਮਰ ਗੀਤ ਆਦਿ ਰਚਨਾਵਾਂ ਕਬਿੱਤ ਸਵੈਯਾਂ ਵਿਚ ਰਚੀਆਂ ਸਨ। ਪਹਿਲਾ ਆਲਮ ਜਨਮ ਦਾ ਮੁਸਲਮਾਨ ਤੇ ਕਾਦਰੀ ਫ਼ਿਰਕੇ ਦੇ ਸੂਫ਼ੀਆਂ ਦਾ ਚੇਲਾ ਸੀ ਤੇ ਦੂਜਾ ਆਲਮ ਜਨਮ ਦਾ ਬ੍ਰਾਹਮਣ ਸੀ ਤੇ ਪਿਛੋਂ ਇਕ ਮੁਸਲਮਾਨੀ ਔਰਤ ਦੇ ਪਿੱਛੇ ਮੁਸਲਮਾਨ ਹੋ ਗਿਆ ਸੀ। ਪਹਿਲਾ ਆਲਮ ਸੰਸਕ੍ਰਿਤ ਨਹੀਂ ਸੀ ਪੜ੍ਹਿਆ ਹੋਇਆ, ਜਿਸ ਕਰਕੇ ਉਹ ਸੰਸਕ੍ਰਿਤ ਦੀਆਂ ਪ੍ਰੇਮ-ਕਹਾਣੀਆਂ ਨੂੰ ਸੁਣ ਕੇ ਆਪਣੇ ਸ਼ਬਦਾਂ ਵਿਚ ਉਨ੍ਹਾਂ ਦਾ ਭਾਵਾਨੁਵਾਦ

---

*ਭਾਈ ਵੀਰ ਸਿੰਘ ਜੀ ਰਾਗਮਾਲਾ ਦੇ ਹਾਮੀ ਹੋਣ ਕਰਕੇ ਆਲਮ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸਾਬਤ ਕਰਨ ਤੇ ਜ਼ੋਰ ਦਿੰਦੇ ਰਹੇ ਹਨ। ਦੇਖੋ, ਉਨ੍ਹਾਂ ਦਾ ਸੰਪਾਦਿਤ ਸੂਰਜ ਪ੍ਰਕਾਸ਼।

ਕਰਦਾ ਸੀ, ਜਿਵੇਂ ਕਿ ਉਹ ਖ਼ੁਦ ਲਿਖਦਾ ਹੈ :

(੧) ਕਥਾ ਸਹਸਕ੍ਰਿਤ ਸੁਨ ਕਛੁ ਥੋਰੀ।
ਭਾਖਾ ਬਾਂਧਿ ਚਉਪਈ ਜੋਰੀ।
(ਦੇਖੋ, ਛੰਦ-ਅੰਕ ੬)
ਕਥਾ ਚਉਪਈ ਆਲਮ ਕੀਨੀ।
ਪਹਿਲੇ ਕਥਾ ਸ੍ਰਵਨ ਸੁਨਿ ਲੀਨੀ। (ਛੰਦ ੧੨੯)

(੨) ਪਹਿਲੇ ਸੁਨੀ ਭਾਗਵਤ ਗੀਤਾ।
ਦਸਮ ਮਾਹਿਂ ਰੁਕਮਨਿ ਕੀ ਪ੍ਰੀਤਾ।......
ਕੀਨੀ ਸਰਸ ਚੌਪਈ ਦੋਹਾ।
ਕਰਤ ਹੀਯੋ ਪਘਰਯੋ ਹੈ ਲੋਹਾ।
ਪੋਥੀ ਅੰਗ ਅੰਗ ਸੁਖ ਦੇਹੀ।
ਨਾਮ ਧਰਯੋ ਤਿਹ ਸ੍ਯਾਮ ਸਨੇਹੀ।
(ਸਿਆਮ ਸਨੇਹੀ, P.U L. Lahore Mss. 5955)

ਪਰ ਦੂਜਾ ਆਲਮ ਸੰਸਕ੍ਰਿਤ ਜਾਣਦਾ ਸੀ। ਇਸ ਤੋਂ ਬਿਨਾ ਪਹਿਲੇ ਆਲਮ ਅਤੇ ਦੂਜੇ ਆਲਮ ਦੀ ਰਚਨਾ-ਸ਼ੈਲੀ ਵਿਚ ਵੀ ਜ਼ਮੀਨ-ਅਸਮਾਨ ਦਾ ਫ਼ਰਕ ਹੈ। ਪਹਿਲਾ ਆਲਮ ਦੋਹੇ-ਚੌਪਈਆਂ ਵਿਚ ਕਵਿਤਾ ਲਿਖਦਾ ਸੀ ਤੇ ਦੂਜਾ ਆਲਮ ਕਬਿਤ-ਸਵੈਯਾਂ ਵਿਚ। ਪਹਿਲੇ ਆਲਮ ਦੀ ਕਵਿਤਾ ਮਲਿਕ ਮੁਹੰਮਦ ਜਾਇਸੀ ਆਦਿ ਮੁਸਲਮਾਨ ਸੂਫ਼ੀ ਕਵੀਆਂ ਦੀ ਕਵਿਤਾ ਨਾਲ ਤੋਲ ਤੇ ਵਜ਼ਨ ਅਨੁਸਾਰ ਮਿਲਦੀ ਹੈ, ਪਰ ਦੂਜੇ ਆਲਮ ਦੀ ਕਵਿਤਾ ਹਿੰਦੀ ਤੇ ਹਿੰਦੂ ਕਵੀਆਂ ਦੀ ਕਵਿਤਾ ਨਾਲ ਟਾਕਰਾ ਖਾਂਦੀ ਹੈ। ਸਬੂਤ ਲਈ ਪਾਠਕ ਇਨ੍ਹਾਂ ਕਵੀਆਂ ਦੀਆਂ ਰਚਨਾਵਾਂ ਪੜ੍ਹ ਕੇ ਖ਼ੁਦ ਹੀ ਨਿਰਣਯ ਕਰ ਸਕਦੇ ਹਨ।

ਪਹਿਲੇ ਅਤੇ ਦੂਜੇ ਆਲਮ ਦੇ ਸੰਬੰਧ ਵਿਚ ਉਪਰੋਕਤ ਵਿਚਾਰ ਖ਼ਾਲੀ ਕਿਸੇ ਕਲਪਨਾ ਦੇ ਆਧਾਰ ਉਤੇ ਨਹੀਂ, ਬਲਕਿ ਹਿੰਦੀ ਸਾਹਿੱਤ ਦੇ ਖੋਜੀ ਮਹਿਕਮੇ ਨੇ ਇਸ ਸੰਬੰਧ ਵਿਚ ਖ਼ੁਦ, ਬਿਨਾ ਕਿਸੇ ਪੱਖ-ਪਾਤ ਅਥਵਾ ਪ੍ਰੇਰਨਾ ਦੇ, ਪ੍ਰਵਾਨਗੀ ਦੀ ਮੋਹਰ ਲਾਈ ਹੈ ਤੇ ਨਾਗਰੀ ਪ੍ਰਚਾਰਿਣੀ

ਸਭਾ, ਬਨਾਰਸ ਦੇ ਮੋਢੀ ਬਾਬੂ ਸ਼ਿਆਮ ਸੁੰਦਰਦਾਸ ਜੀ ਬੀ. ਏ. ਹਿੰਦੀ ਹਥ-ਲਿਖਤਾਂ ਦੀ ਖੋਜ-ਰਪੋਰਟ (ਸੰਨ ੧੯੦੪) ਵਿਚ ਇਸ ਤਰ੍ਹਾਂ ਲਿਖਦੇ ਹਨ :—

In the year 1583, in which the poet Alama wrote his book, Todarmall was busy with his reforms of civil and Revenue Administration and must have won that great fame which has come down to the present day. The surname of the emperor Akbar was Abul Fatah Jalal-ul-Din Mohammad, and he reigned from 1556 to 1605 A. D. It, therefore, seems certain that this poet flourished in the time of Akbar, the great and consequently is different from another poet of the same name, who was in the service of Muazzam Shah son of Aurangzeb as noted by me last year.

--Annual Report on the Search of Hindi Manuscripts for the year 1904. P. 15.

ਇਸ ਤੋਂ ਪਿਛੋਂ ਸੰਨ ੧੯੦੬, ੦੭, ੦੮, ਅਤੇ ੧੯੦੯ ਦੀ ਖੋਜ-ਰਪੋਰਟ ਵਿਚ ਇਸ ਲਿਖਤ ਦੀ ਹਿੰਦੀ ਦੇ ਪ੍ਰਸਿੱਧ ਸਾਹਿੱਤਕ ਇਤਿਹਾਸਕਾਰ ਤੇ ਖੋਜੀ ਮਿਸਰ ਬੰਧੂਆ ਨੇ ਕੀਤੀ ਹੈ ਅਤੇ ਪਹਿਲੇ ਆਲਮ ਨੂੰ ਦੂਜੇ ਆਲਮ ਤੋਂ ਵੱਖ ਮੰਨਿਆ ਹੈ* ।

ਦੋਹਾਂ ਆਲਮ ਕਵੀਆਂ ਬਾਰੇ ਦਿਤੇ ਹੋਏ ਇਨ੍ਹਾਂ ਹਵਾਲਿਆਂ ਨੂੰ ਪੁਸ਼ਟ ਕਰਨ ਲਈ ਹਿੰਦੀ ਹੱਥ-ਲਿਖਤਾਂ ਦੀ ਇਕ ਹੋਰ ਖੋਜ-ਰਪੋਰਟ ਵਿਚ, ਜੋ ਸੰਨ ੧੯੪੪ ਈ: ਦੀ ਛਪੀ ਹੋਈ ਹੈ, ਪੁਰਾਤਤ੍ਵ ਖੋਜੀ ਡਾਕਟਰ

---

*Annual Report on the search of Hindi Manuscripts for the year 1908, P. 17.

ਹੀਰਾ ਲਾਲ ਜੀ ਬੀ, ਏ. ਰੀਸਰਚ ਸਕਾਲਰ ਇਸ ਤਰ੍ਹਾਂ ਲਿਖਦੇ ਹਨ:-

## . Alama Kavi.

8. Alama Kavi ; Author of Madhavanala Kama Kandala Nataka, wrote his work in 1583 A. D. during the reign of Akbar, the Great, whom he praises as the depository of knowledge and wealth, and as the Guru of the whole world.

He is distinct from another Alama, who flourished during Bahadur Shah's reign and wrote on erotic subject.........

## Alama.

9. Alama is a well-known poet on erotic subjects. He was a Brahman, but became a convert to Islam in Administration of the poets talents of a Mussalman woman, whom he made his wife. He flourished about 1700 A. D............Another Alama who has been just noticed, flourished in Akbar's time.

The Twelfth Report on the Search of Hindi Mss. for the years 1923, 1924 and 1925. Vol. I, P. 19,20.

ਇਨ੍ਹਾਂ ਪ੍ਰਮਾਣਾਂ ਤੋਂ ਉਲਟ ਭਾਈ ਵੀਰ ਸਿੰਘ ਜੀ ਆਪਣੇ ਸੰਪਾਦਿਤ ਗੁਰ ਪ੍ਰਤਾਪ ਸੂਰਜ ਦੇ ਸਫ਼ਾ ੨੧ – ੩੨ ਪਰ ਨਾਗਰੀ ਪ੍ਰਚਾਰਿਣੀ ਸਭਾ, ਬਨਾਰਸ ਦੇ ਹਿੰਦੀ ਸ਼ਬਦ ਸਾਗਰ ਦਾ ਹਵਾਲਾ ਦੇ ਕੇ ਸਾਬਤ ਕਰਦੇ ਹਨ ਕਿ ਆਲਮ ਦਾ ਕਵਿਤਾ-ਕਾਲ ੧੭੪੦ ਤੋਂ ੧੭੬੦ ਬਿ: ਤਕ ਹੈ । ਭਾਈ ਸਾਹਿਬ ਜੀ ਜੇ ਵਿਚਾਰਨ ਦੀ ਖੇਚਲ ਕਰਦੇ ਤਾਂ ਇਹ ਕਵਿਤਾ-ਕਾਲ ਪਹਿਲੇ ਆਲਮ ਕਵੀ ਦਾ ਨਹੀਂ, ਦੂਜੇ ਆਲਮ ਕਵੀ ਦਾ ਹੈ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਹੋਇਆ ਸੀ । ਹਿੰਦੀ ਸ਼ਬਦ ਸਾਗਰ ਦੀ ਇਹ ਗਲਤੀ ਹੈ ਜੋ ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਦੇ ਸਮਕਾਲੀ ਆਲਮ ਕਵੀ ਨੂੰ ਮਾਧਵਾ ਨਲ ਕਾਮ ਕੰਦਲਾ ਦਾ ਲੇਖਕ ਮੰਨਿਆ ਹੈ, ਕਿਉਂਕਿ ਆਲਮ ਕਵੀ ਦੀ ਸਿਆਮ ਸਨੇਹੀ ਨਾਮਕ ਪੁਸਤਕ ਦੀ ਇਕ ਪੁਰਾਤਨ ਹੱਥ-ਲਿਖਤ ਕਾਪੀ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਮੌਜੂਦ ਹੈ ਜੋ ਸੰਮਤ ੧੭੧੭ ਬਿ: ਦੀ ਨਕਲ ਕੀਤੀ ਹੋਈ ਹੈ ਤੇ ਨਕਲ ਉਤਾਰਨ ਦਾ ਸੰਮਤ ਵੀ ਉਸ ਦੇ ਅੰਤ ਵਿਚ ਲਿਖਿਆ ਹੋਇਆ ਹੈ। ਜੇ ਮਾਧਵਾ ਨਲ ਕਾਮ ਕੰਦਲਾ ਦੇ ਲੇਖਕ—ਆਲਮ ਕਵੀ—ਦਾ ਸੰਮਤ ੧੭੪੦ ਤੋਂ ੧੭੬੦ ਤਕ ਹੁੰਦਾ ਤਾਂ ਇਹ ਪੁਸਤਕ ਇਸ ਸਮੇਂ ਤੋਂ ੨੩ ਸਾਲ ਪਹਿਲਾਂ ਨਕਲ ਕਿਵੇਂ ਹੋ ਗਈ। ਸਿਰਫ਼ ਇਹੋ ਪ੍ਰਮਾਣ ਨਹੀਂ, ਸਾਡੇ ਪਾਸ ਇਕ ਹੋਰ ਸਬੂਤ ਸੰਮਨ ਕਵੀ ਦੇ ਦੋਹਾਂ ਸਾਰ ਸੰਗ੍ਰਹ ਦਾ ਹੈ, ਜਿਸ ਵਿਚ ਆਲਮ ਕਵੀ ਦਾ ਇਕ ਦੋਹਾ ਛੰਦ ਦਿੱਤਾ ਹੋਇਆ ਹੈ ਤੇ ਇਸ ਪੁਸਤਕ ਦਾ ਰਚਨਾ-ਕਾਲ ਸੰਮਤ ੧੭੨੦ ਬਿ: ਹੈ, ਉਦਾਹਰਣ ਲਈ ਦੇਖੋ, ਹੇਠ ਲਿਖਿਆ ਉਸ ਪੁਸਤਕ ਦਾ ਦੋਹਾ:—

ਸੱਤਰਹਿ ਸੈ ਬੀਸੋਤੱਰਾ, ਚੈਤ ਮਾਸ ਗੁਰੁਵਾਰ।
ਸੁਕਲ ਪੱਖ ਦੂਤੀਯਾ ਤਿਥੀ, ਰਚਯੋ ਸੁ ਦੋਹਾ ਸਾਰ॥

ਇਸ ਤੋਂ ਵਿਚਾਰਵਾਨ ਸੱਜਨ ਸੋਚ ਸਕਦੇ ਹਨ ਕਿ ਕਿਸੇ ਪੁਸਤਕ ਦੀ ਨਕਲ ਉਦੋਂ ਹੀ ਹੋ ਸਕਦੀ ਹੈ ਜਦ ਕਿ ਉਹ ਪੁਸਤਕ ਕਿਤਨੇ ਹੀ ਸਾਲ ਪਹਿਲਾਂ ਮਸ਼ਹੂਰ ਹੋ ਚੁਕੀ ਹੋਵੇ ਤੇ ਇਸੇ ਤਰ੍ਹਾਂ ਕਿਸੇ ਪੁਸਤਕ ਦੇ ਉਦਾਹਰਣ ਵੀ ਕਿਸੇ ਕਵੀ ਦੀ ਰਚਨਾ ਦੇ ਮਸ਼ਹੂਰ ਹੋਣ ਤੇ ਹੀ ਲਏ ਜਾ ਸਕਦੇ ਹਨ। ਇਸ ਤੋਂ ਸਾਫ਼ ਸਿੱਧ ਹੈ ਕਿ ਆਲਮ ਇਕ ਨਹੀਂ, ਦੋ ਹੋਏ ਹਨ ਤੇ ਪਹਿਲਾ ਆਲਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਢੇਰ ਚਿਰ ਪਹਿਲਾਂ ਹੋਇਆ ਹੈ। ਸ਼ਿਵ ਸਿੰਹ ਸਰੋਜ ਵਿਚ ਜੋ ਆਲਮ ਦਾ ਸੰਮਤ ੧੭੧੨ ਦਿੱਤਾ ਹੈ, ਇਸ ਦਾ ਮਤਲਬ ਸਾਫ਼ ਹੈ ਕਿ ਸਰੋਜ-ਕਾਰ ਨੂੰ ਪਹਿਲੇ ਆਲਮ ਦਾ ਪਤਾ ਨਹੀਂ ਸੀ ਤੇ ਉਸ ਦੇ ਸਾਹਮਣੇ ਦੂਜਾ ਆਲਮ ਕਵੀ ਹੀ ਸੀ। ਸੋ ਉਸਦੇ ਦਿਤੇ ਸੰਮਤ ਨੂੰ ਪਹਿਲੇ ਆਲਮ ਦਾ ਸੰਮਤ ਮੰਨਣਾ ਗ਼ਲਤੀ ਹੈ; ਇਸ ਤੋਂ ਇਲਾਵਾ 'ਸਰੋਜ' ਵਿਚ ਕਈ ਹੋਰ ਖੋਜ ਸੰਬੰਧੀ ਗ਼ਲਤੀਆਂ ਵੀ ਹਨ, ਜਿਸ ਕਰਕੇ ਉਹ ਸੁਧਾਈ ਦੀ ਮੁਹਤਾਜ ਹੈ। ਹਿੰਦੀ

ਸ਼ਬਦ ਸਾਗਰ ਵਿਚ ਆਲਮ ਬਾਰੇ ਜੋ ਗ਼ਲਤੀ ਹੋਈ ਹੈ ਉਸ ਦੇ ਜ਼ਿੰਮੇਵਾਰ ਲਾਲਾ ਭਗਵਾਨ ਦੀਨ ਹਨ, ਜੋ ਉਸ ਦੀ ਸੰਪਾਦਕ ਮੰਡਲੀ ਵਿਚ ਸ਼ਾਮਲ ਹੋ ਕੇ ਕਈ ਸਾਲ ਕੰਮ ਕਰਦੇ ਰਹੇ ਹਨ ਤੇ ਇਸ ਸੰਬੰਧ ਵਿਚ ਬਾਬੂ ਸ਼ਿਆਮ ਸੁੰਦਰ ਦਾਸ ਜੀ ਬੀ. ਏ. ਸੰਚਾਲਕ ਨਾਗਰੀ ਪ੍ਰਚਾਰਿਣੀ ਸਭਾ, ਬਨਾਰਸ ਦੀ ਪੁਜ਼ੀਸ਼ਨ ਉਹੋ ਹੈ ਜੋ ਉਨ੍ਹਾਂ ਨੇ ਆਪਣੀਆਂ ਖੋਜ-ਰਪੋਰਟਾਂ ਵਿਚ ਪ੍ਰਗਟ ਕੀਤੀ ਹੈ। ਹਿੰਦੀ ਸ਼ਬਦ ਸਾਗਰ ਦੀ ਇਹ ਗ਼ਲਤੀ ਲਾਲਾ ਭਗਵਾਨ ਦੀਨ ਨੇ ਆਪਣੀ ਪੁਸਤਕ ਆਲਮ ਕੇਲੀ ਦੇ ਸਫ਼ਾ ੩ ਤੋਂ ਨਕਲ ਕੀਤੀ ਹੈ,† ਜਿਸ ਕਰਕੇ ਹਿੰਦੀ ਸ਼ਬਦ ਸਾਗਰ ਖੋਜ ਰਪੋਰਟਾਂ ਦੇ ਮੁਕਾਬਲੇ ਤੇ ਆਲਮ ਦੇ ਸੰਬੰਧ ਵਿਚ ਪ੍ਰਮਾਣੀਕ ਨਹੀਂ ਮੰਨਿਆ ਜਾ ਸਕਦਾ।

੩

## ਆਲਮ ਦਾ ਸੰਨ ਤੇ ਹਿੰਦੂ-ਸੰਮਤ

ਹੁਣ ਲਓ ਆਲਮ ਕਵੀ ਦੇ ਮਾਧਵਾ ਨਲ ਕਾਮ ਕੰਦਲਾ ਵਿਚ ਦਿੱਤੇ ਹੋਏ ਸੰਨ (੯੯੧ ਹਿ:) ਅਤੇ ਹਿੰਦੂ-ਸੰਸਕ੍ਰਿਤ ਕਵੀਆਂ ਦੇ ਸੰਨ-ਸੰਮਤ ਲਿਖਣ-ਢੰਗ ਬਾਰੇ ਵਿਚਾਰ। ਜਿਥੋਂ ਤਕ ਸੰਸਕ੍ਰਿਤ ਦੀਆਂ ਪੁਰਾਤਨ ਹੱਥ-ਲਿਖਤਾਂ ਮਿਲਦੀਆਂ ਹਨ, ਉਹਨਾਂ ਵਿਚ ਸੰਨ-ਸੰਮਤਾਂ ਦੇ ਅੰਕਾਂ ਦੀ ਗਤੀ ਹਮੇਸ਼ਾ ਉਲਟੀ ਮਿਲਦੀ ਹੈ ਤੇ ਸੰਸਕ੍ਰਿਤ ਕਵੀ-ਅੰਕਾਨਾਂ ਵਾ ਮਤੋ ਗਤਿ: ਦੇ ਇਸ ਅਸੂਲ ਦੇ ਮੁੱਢ ਤੋਂ ਹੀ ਕਾਇਲ ਹਨ। ਜਿਸ

---

†ਕਵੀ ਆਲਮ (ਦੂਜੇ) ਦੀ ਆਲਮ ਕੇਲੀ ਨਾਮੀ ਪੁਸਤਕ, ਜੋ ਕਬਿੱਤ ਸਵੈਯਾਂ ਵਿਚ ਹੈ, ਲਾਲਾ ਭਗਵਾਨ ਦੀਨ ਨੇ ਸੰਪਾਦਿਤ ਕਰ ਕੇ ਸੰਮਤ ੧੭੭੯ ਬਿ: ਵਿਚ ਛਪਵਾਈ ਸੀ ਅਤੇ ਹਿੰਦੀ ਸ਼ਬਦ ਸਾਗਰ ਦੀ ਭੂਮਿਕਾ, ਜਿਸ ਵਿਚੋਂ ਭਾਈ ਵੀਰ ਸਿੰਘ ਜੀ ਆਲਮ ਬਾਰੇ ਹਵਾਲੇ ਦਿਆ ਕਰਦੇ ਹਨ, ਏਦੂੰ ਪਿਛੋਂ ਸੰਮਤ ੧੯੮੫ ਦੀ ਛਪੀ ਹੋਈ ਹੈ।

ਤਰ੍ਹਾਂ ਕਿ ਸੰਸਕ੍ਰਿਤ ਪੁਸਤਕਾਂ ਵਿਚੋਂ ਨਿਮਨ ਲਿਖਤ ਉਦਾਹਰਣ ਮਿਲਦੇ

ਪ ੬ ੬ ੧

(ੳ) ਵਾਣ ਤਰਕ ਰਸ ਗਲੌ ਤ੍ਰ, ਵਰਸ਼ੇ ਤਪਸਿ ਮਾਸਿ ਚ–
ਸ਼ਬਦ ਅਨੈਕਾਰਥ ਕ੍ਰਿਤ ਅਮਰਾ ਚਾਰਯ। (੧੬੬੫ ਬਿ:)

ਪ ੯ ੬ ੧

(ਅ) ਵਾਣਾਂ ਕ ਰਿਤੁ ਚੰਦ੍ਰਾਬ ਦੇ, ਸ੍ਰਾਵਣੇ ਮਿਤ ਪਖ੍ਹ–ਕੇ।–ਰਾਜ
ਨੀਤੀ ਕਾਂਡ (ਸਮ੍ਰਿਤੀ ਕਲਪਦ੍ਰਮ) ਕ੍ਰਿਤ ਲਖਸ਼ਮੀ ਧਰ। (੧੬੯੫ਬਿ:)

ਪਰ ਆਲਮ ਕਵੀ ਮੁਸਲਮਾਨ ਹੋਣ ਕਰਕੇ ਇਸ ਨਿਯਮ ਦਾ ਪਾਬੰਦ ਨਹੀਂ ਸੀ, ਜਿਸ ਕਰਕੇ ਉਸ ਨੇ ਸੰਨ ੯੯੧ ਹਿਜਰੀ ਦੇ ਅੰਕਾਂ ਨੂੰ ਉਲਟਾਇਆ ਨਹੀਂ ਤੇ ਆਪਣੀ ਕਿਤਾਬ ਵਿਚ ਸਾਫ਼ ਲਿਖ ਦਿਤਾ ਹੈ:–

ਸੰਨ ਨੌ ਸੈ ਇਕਾਨਵਾ ਆਹਿ ।
ਕਰਹੁ ਕਥਾ ਅਬ ਬੋਲਹੁ ਤਾਹਿ ।

ਸਿਖਾਂ ਦੇ ਪ੍ਰਸਿੱਧ ਵਿਦ੍ਵਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਖ਼ੁਦ ਰਾਗਮਾਲਾ ਦੇ ਹਾਮੀ ਹੋਣ ਕਰਕੇ ਆਲਮ ਦੇ ਇਸ ਸੰਨ ਨੂੰ ਨਹੀਂ ਮੰਨਦੇ ਤੇ ਸਬੂਤ ਦਿੰਦੇ ਹਨ ਕਿ ਇਹ ਸੰਨ ਸੰਸਕ੍ਰਿਤ ਦੇ ਕਿਸੇ ਜੋਧ ਨਾਮੀ ਕਵੀ ਦਾ ਹੈ, ਜੋ ਉਸਨੇ ਆਪਣੀ ਸੰਸਕ੍ਰਿਤ ਦੀ ਮਾਧਵਾ ਨਲ ਕਾਮ ਕੰਦਲਾ ਵਿਚ ਦਿੱਤਾ ਹੈ ਤੇ ਆਲਮ ਕਵੀ ਨੇ ਇਹ ਸੰਨ ਉਥੋਂ ਨਕਲ ਕੀਤਾ ਹੈ। ਇਸ ਤੋਂ ਮਤਲਬ ਭਾਈ ਸਾਹਿਬ ਦਾ ਇਹ ਹੈ ਕਿ ਜੇ ਆਲਮ ਦਾ ਇਹ ਸੰਨ ਕਿਵੇਂ ਗ਼ਲਤ ਸਬੂਤ ਹੋ ਜਾਵੇ ਤਾਂ ਰਾਗਮਾਲਾ ਬਾਰੇ ਉਹਨਾਂ ਦਾ ਨਾਜਾਇਜ਼ ਪੱਖ ਠੀਕ ਸਿੱਧ ਹੋ ਸਕਦਾ ਹੈ । ਇਸੇ ਆਧਾਰ ਉਤੇ ਇਹ ਲਿਖ ਰਹੇ ਹਨ ਕਿ ਆਲਮ ਚੋਰ ਕਵੀ ਸੀ ਤੇ ਰਾਗਮਾਲਾ (ਕੋਹਿਨੂਰ ਹੀਰਾ ਸਮਝ ਕੇ ?) ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਚੁਰਾਈ ਹੈ ਤੇ ਇਹ ਚੋਰੀ ਦਾ ਕੰਮ ਉਸਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਕੀਤਾ ਹੈ। ਪਰ ਇਸ ਸਮੇਂ ਤੋਂ ਪਹਿਲਾਂ ਸੰਮਤ ੧੭ ਆਦਿ ਦੀਆਂ ਸ੍ਰੀ ਆਦਿ ਗ੍ਰੰਥ ਜੀ ਦੀ ਖਾਰੀ ਬੀੜ ਦੀਆਂ ਕਈ ਪ੍ਰਤੀਆਂ ਮਿਲਦੀਆਂ ਹਨ ਜਿਨ੍ਹਾਂ

ਵਿਚ ਰਾਗਮਾਲਾ ਦਰਜ ਹੈ। ਜੇ ਆਲਮ ਸ੍ਰੀ ਦਸਮੇਸ਼ ਜੀ ਦਾ ਸਮਕਾਲੀ ਸੀ ਤਾਂ ਰਾਗਮਾਲਾ ਇਸ ਤੋਂ ਪਹਿਲਾਂ ਉਹਨਾਂ ਵਿਚ ਦਰਜ ਕਿਵੇਂ ਹੋ ਗਈ ? ਭਾਈ ਸਾਹਿਬ ਨੂੰ ਜੇ ਪੁਛਿਆ ਜਾਵੇ ਕਿ ਜੇ ਆਲਮ ਦੇ ਅਕਬਰ ਦੇ ਸਮਕਾਲੀ ਹੋਣ ਦਾ ਇਹ ਸੰਨ ਸਹੀ ਨਹੀਂ ਤਾਂ ਹੋਰ ਕਿਹੜਾ ਹੈ ਤੇ ਉਸ ਨੇ ਮਾਧਵਾ ਨਲ ਕਾਮ ਕੰਦਲਾ ਨਾਮੀ ਪੁਸਤਕ ਕਦੋਂ ਲਿਖੀ ਸੀ ? ਇਸ ਦੇ ਉੱਤਰ ਵਿਚ ਉਹ ਕਿਸੇ ਨਾਗਰੀ ਲਿਖਤ ਦੀ ਪੁਸਤਕ ਦੇ ਅੰਤ ਵਿਚੋਂ ਹੇਠ ਲਿਖਿਆ ਦੋਹਾ ਪੇਸ਼ ਕਰਦੇ ਹਨ :

> ੪ ੭ ੭ ੧
> ਬੇਦ ਦ੍ਵੀਪ ਮੁਨਿ ਇੰਦ ਧਰਿ, ਸਵਿਤਾ ਜੁਵਤਿ ਗਤਾਨ ।
> ਹੰਸ ਵਾਰ ਥਿਤ ਅਸ਼ਟਮੀ, ਸ਼ਾਕਾ ਬਿਕ੍ਰਮ ਜਾਨ* ।

ਤੇ ਕਹਿੰਦੇ ਹਨ ਕਿ ਆਲਮ ਦੀ ਇਸ ਪੁਸਤਕ ਦੇ ਰਚੇ ਜਾਣ ਦਾ ਸੰਮਤ ੧੭੭੪ ਬਿ: ਹੈ, ਜੋ ਉਸ ਨੇ ਇਸ ਦੋਹੇ ਵਿਚ ਦਿੱਤਾ ਹੈ। ਜੇ ਇਸ ਦੋਹੇ ਦੇ ਅਰਥਾਂ ਵਲ ਭਾਈ ਸਾਹਿਬ ਦਾ ਧਿਆਨ ਦਿਲਾਇਆ ਜਾਵੇ ਤਾਂ ਉਹ ਚੁਪ ਹੋ ਜਾਂਦੇ ਹਨ। ਪਾਠਕ ਸ਼ਾਇਦ ਹੈਰਾਨ ਹੋਣ । ਦਰਅਸਲ ਇਹੋ ਦੋਹਾ ਭਾਈ ਸਾਹਿਬ ਦੀ ਸ਼ਰਮਿੰਦਗੀ ਦਾ ਮੂਲ ਕਾਰਨ ਹੈ, ਤੇ ਇਹ ਦੋਹਾ ਆਲਮ ਕਵੀ ਦਾ ਰਚਿਆ ਹੋਇਆ ਨਹੀਂ ਹੈ, ਕਿਉਂਕਿ ਇਸ ਵਿਚ ਸੰਮਤ ਉਲਟੀ ਗਤੀ ਨਾਲ ਦਿਤਾ ਹੋਇਆ ਹੈ, ਜਿਸ ਨੂੰ ਮੁਸਲਮਾਨ ਸੂਫੀ ਕਵੀਆਂ ਨੇ ਆਪਣੀਆਂ ਲਿਖਤਾਂ ਵਿਚ ਨਹੀਂ ਅਪਣਾਇਆ। ਭਾਈ ਸਾਹਿਬ ਨੂੰ ਇਹ ਦੋਹਾ ਕਿਸੇ ਨਕਲ-ਨਵੀਸ ਦਾ ਲਿਖਿਆ ਹੋਇਆ ਮਿਲ ਗਿਆ, ਜਿਸ ਨੂੰ ਉਨ੍ਹਾਂ ਨੇ ਬਿਨਾ ਲੰਮੀ ਵਿਚਾਰ ਕਰਨ ਦੇ ਸੂਰਜ ਪ੍ਰਕਾਸ਼ ਵਿਚ ਛਾਪ ਦਿੱਤਾ। ਸ਼ਾਇਦ ਭਾਈ ਸਾਹਿਬ ਨੂੰ ਪਤਾ ਹੋਵੇ, ਇਸ ਕਿਸਮ ਦੇ ਦੋਹੇ ਅਤੇ ਸ਼ਲੋਕ ਹਿੰਦੀ ਤੇ ਸੰਸਕ੍ਰਿਤ ਦੀਆਂ ਅਨੇਕਾਂ ਹੱਥ-ਲਿਖਤਾਂ ਦੇ ਅੰਤ ਵਿਚ ਨਕਲ-ਨਵੀਸਾਂ

---

* ਗੁਰ ਪ੍ਰਤਾਪ ਸੂਰਜ, ਸੰਪਾਦਿਤ ਭਾਈ ਵੀਰ ਸਿੰਘ ਜੀ, ਸਫ਼ਾ ੨੧੩੨।

ਦੇ ਬਣਾ ਕੇ ਲਿਖੇ ਹੋਏ ਮਿਲਦੇ ਹਨ । ਜੇ ਉਨ੍ਹਾਂ ਦੇ ਹਮ-ਖ਼ਿਆਲ ਕਦੀ ਪਟਿਆਲਾ, ਅੰਮ੍ਰਿਤਸਰ ਆਦਿ ਦੀਆਂ ਲਾਇਬ੍ਰੇਰੀਆਂ ਦੇਖਣ ਦੀ ਕਿਰਪਾ ਕਰਨ ਤਾਂ ਮੈਂ ਅਜਿਹੀਆਂ ਕਈ ਲਿਖਤਾਂ ਉਹਨਾਂ ਦੇ ਪੇਸ਼ ਕਰ ਸਕਦਾ ਹਾਂ । ਅਜਿਹੀਆਂ ਹੱਥ-ਲਿਖਤਾਂ ਦੇ ਅੰਤ ਵਿਚ ਕਈ ਨਕਲ-ਨਵੀਸ ਤਾਂ ਨਿਰਾ ਸੰਨ ਜਾਂ ਸੰਮਤ ਹੀ ਕਵਿਤਾ ਜਾਂ ਵਾਰਤਕ ਅਥਵਾ ਅੰਕਾਂ ਦੀ ਸ਼ਕਲ ਵਿਚ ਦਿੰਦੇ ਹਨ ਤੇ ਕਈ ਇਸ ਦੇ ਨਾਲ ਹੀ ਆਪਣਾ ਨਾਮ ਤੇ ਜਿਸਦੇ ਲਈ ਕਿਤਾਬ ਲਿਖੀ ਗਈ, ਉਸ ਦਾ ਜ਼ਿਕਰ ਵੀ ਕਰਦੇ ਹਨ । ਪ੍ਰਮਾਣ ਦੇ ਤੌਰ ਤੇ ਥੋੜ੍ਹਾ ਹੀ ਚਿਰ ਹੋਇਆ, ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਿੰਨ ਸਰੂਪਾਂ ਦੇ ਦਰਸ਼ਨ ਕੀਤੇ ਹਨ, ਜਿਨ੍ਹਾਂ ਦੀ ਸਮਾਪਤੀ ਪਰ "੧੮੯੩", "੧੮੯੬" ਅਤੇ "੧੮੯੭" (ਅੰਕਾਂ ਵਿਚ) ਖ਼ਾਲੀ ਸੰਮਤ ਹੀ ਦਿੱਤੇ ਹੋਏ ਹਨ ਤੇ ਹੋਰ ਕੁਝ ਨਹੀਂ ਲਿਖਿਆ । ਜੇ ਕੋਈ ਅਨਜਾਣ ਸੱਜਨ ਇਨ੍ਹਾਂ ਸੰਮਤਾਂ ਨੂੰ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਰਚਨ-ਕਾਲ ਨਿਸਚਿਤ ਕਰਨ ਲਗੇ ਤਾਂ ਉਸ ਦੀ ਪਹਾੜ ਜਿਡੀ ਗ਼ਲਤੀ ਮੰਨੀ ਜਾਵੇਗੀ । ਭਾਈ ਵੀਰ ਸਿੰਘ ਜੀ ਨੇ ਟੇਢੀ (ਵਾਮ) ਗਤੀ ਵਿਚ ਹਿੰਦੂ ਤਰੀਕੇ ਨਾਲ ਦਿਤੇ ਹੋਏ ਸੰਮਤ ੧੭੭੪ ਬਿ: ਨੂੰ ਆਲਮ ਦੀ ਮਾਧਵਾ ਨਲ ਕਾਮ ਕੰਦਲਾ ਦਾ ਰਚਨਾ-ਕਾਲ ਮੰਨ ਕੇ ਵੀ ਇਹੋ ਗ਼ਲਤੀ ਕੀਤੀ ਹੈ, ਕਿਉਂਕਿ ਭਾਈ ਸਾਹਿਬ ਦੇ ਪੁਸਤਕਾਲਯ ਦੀ ਕਿਸੇ ਇਕ ਪੋਥੀ ਤੋਂ ਬਿਨਾਂ ਇਹ ਸੰਮਤ ਆਲਮ ਦੀ ਕਿਸੇ ਹੋਰ ਪੁਸਤਕ ਵਿਚ ਨਹੀਂ ਦਿੱਤਾ ਹੋਇਆ । ਸਬੂਤ ਲਈ ਵੇਖੋ, ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਲਾਹੌਰ ਵਿਚੋਂ ਮਾਧਵਾ ਨਲ ਕਾਮ ਕੰਦਲਾ ਦੀਆਂ ੩੪੮, ੬੬੯, ੧੯੨੫ ਅਤੇ ੬੬ ੫੫ ਨੰ: ਦੀਆਂ ਹੱਥ-ਲਿਖਤਾਂ । ਇਸੇ ਤਰ੍ਹਾਂ ਆਲਮ ਕਵੀ ਦੀ ਪੋਥੀ ਦਾ ਇਕ ਉਤਾਰਾ ਸ੍ਰੀ ਗੁਰੂ ਰਾਮਦਾਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਵੀ ਰਖਿਆ ਹੋਇਆ ਹੈ ।

# ਆਲਮ ਅਤੇ ਹੋਰ ਸੂਫ਼ੀ ਕਵੀਆਂ ਦਾ ਲਿਖਣ-ਢੰਗ

ਸੰਨ-ਸੰਮਤਾਂ ਦੀ ਇਸ ਫਿੱਕੀ ਤੇ ਬੇ-ਸੁਆਦਲੀ ਬਹਿਸ ਨੂੰ ਇਕ ਪਾਸੇ ਰੱਖ ਕੇ ਜੇ ਆਲਮ ਅਤੇ ਇਸੇ ਸਕੂਲ ਦੇ ਹੋਰ ਮੁਸਲਮਾਨ ਸੂਫ਼ੀ ਕਵੀਆਂ ਦੇ ਲਿਖਣ-ਢੰਗ ਨੂੰ ਮੁਕਾਬਲੇ ਤੇ ਰੱਖ ਕੇ ਵਿਚਾਰ ਕੀਤੀ ਜਾਵੇ ਤਾਂ ਆਲਮ ਦਾ ਸੰਨ ੯੯੧ ਹਿਜਰੀ ਸਾਬਤ ਹੋਣ ਵਿਚ ਕੋਈ ਸ਼ਕ ਬਾਕੀ ਨਹੀਂ ਰਹਿ ਜਾਂਦਾ ਤੇ ਰਾਗਮਾਲਾ ਵੀ ਆਲਮ ਦੀ ਲਿਖਤ ਹੀ ਸਿੱਧ ਹੁੰਦੀ ਹੈ। ਹਿੰਦੀ ਦੇ ਮੁਸਲਮਾਨ ਸੂਫ਼ੀ ਕਵੀਆਂ ਵਿਚੋਂ, ਜਿਸ ਤਰ੍ਹਾਂ ਕਿ ਪਿਛੇ ਦਸਿਆ ਗਿਆ ਹੈ, ਸ਼ੇਖ ਕੁਤਬਨ, ਮਲਕ ਮੁਹੰਮਦ ਜਾਇਸੀ, ਕਵੀ ਉਸਮਾਨ ਅਤੇ ਨੂਰ ਮੁਹੰਮਦ ਪ੍ਰਸਿੱਧ ਹੋਏ ਹਨ। ਇਨ੍ਹਾਂ ਕਵੀਆਂ ਦਾ ਲਿਖਣ-ਢਗ ਆਪਸ ਵਿਚ ਮਿਲਦਾ ਜੁਲਦਾ ਹੈ ਤੇ ਇਕੋ ਸੂਫ਼ੀ ਸਕੂਲ ਦੇ ਵਿਦਿਆਰਥੀ ਹੋਣ ਕਰਕੇ ਆਲਮ ਕਵੀ ਦੇ ਨਾਲ ਪੂਰੀ ਤਰ੍ਹਾਂ ਟਾਕਰਾ ਖਾਂਦਾ ਹੈ। ਜਿਵੇਂ ਆਲਮ ਕਵੀ ਮਾਧਵਾ ਨਲ ਕਾਮ ਕੰਦਲਾ ਵਿਚ ਪਹਿਲਾਂ ਸ਼ੁਰੂ ਵਿਚ ਪਰਮੇਸ਼ਰ ਪਾਰਬ੍ਰਹਮ ਦੀ ਤਾਰੀਫ਼ ਪਿਛੋਂ ਹਜ਼ਰਤ ਮੁਹੰਮਦ ਸਾਹਿਬ ਤੇ ਉਸ ਦੇ ਚਾਰ ਯਾਰਾਂ ਦੀ ਉਪਮਾ ਤੇ ਫੇਰ ਉਸ ਸਮੇਂ ਦੇ ਬਾਦਸ਼ਾਹ ਦੀ ਸਿਫ਼ਤ ਕਰ ਕੇ ਆਪਣੇ ਇਸ਼ਕੀਆ ਕਿੱਸੇ ਦਾ ਮੁੱਢ ਤੋਰਦਾ ਤੇ ਉਸਦੇ ਲਿਖਣ ਦਾ ਹਿਜਰੀ ਸੰਨ ਦਿੰਦਾ ਹੈ ਇਸੇ ਤਰ੍ਹਾਂ ਇਹ ਕਵੀ ਵੀ ਇਹੋ ਤਰੀਕਾ ਆਪਣੀਆਂ ਰਚਨਾਵਾਂ ਵਿਚ ਅਪਣਾਉਂਦੇ ਹਨ। ਛੰਦ ਵੀ ਇਨ੍ਹਾਂ ਕਵੀਆਂ ਦਾ ੧੦-੧੦ ਜਾਂ ੧੪-੧੪ ਤੁਕਾਂ ਦੀ ਚਉਪਈ ਤੇ ਫੇਰ ਇਕ ਦੋਹਾ ਜਾਂ ਸੋਰਠਾ ਹੈ, ਤੇ ਪਿਛੋਂ ਛੰਦ ਦਾ ਅੰਕ ਗਿਣਿਆ ਹੈ। ਇਸ ਲਿਖਣ-ਢੰਗ ਬਾਰੇ ਪਾਠਕਾਂ ਦੀ ਦਿਲਚਸਪੀ ਲਈ ਉਦਾਹਰਣ ਇਸ ਪ੍ਰਕਾਰ ਹਨ:–

(੧) ਚੌ:.........ਸੁਨਹੁ ਵਖਾਨਾ। ਅਬਾ ਬਕਰ ਕਰ ਸੁਧ ਕੈ ਜਾਨਾ।
.........ਸੋ ਦੂਸਰ ਠਾਊਂ। ਜਿਹ ਕੇ ਅਦਲ ਕੋ ਆਹੇ ਨਾਊਂ।

(ੳ) ਸਮਾਨ ਵਚਨ ਦੀਨ ਕੇ ਲਿਖੇ। ਜੇਰੇ ਮੁਹੰਮਦ ਅਧਰਹੁ ਸਿਖੇ।
(ਅ) ਲੀ ਸੇਰ ਬਿਧ ਆਪਨ ਕੀਨਾ। ਆਜਮਗੜ੍ਹ ਊਨਸੋ ਕਰ ਦੀਨਾ।
ਅਮ੍ਰਿਤ ਧਾਤ ਕੀ ਪਵਰ ਉਪਾਰੇ। ਗੜ੍ਹ ਸੋ ਉੱਲਟੀ ਪੋਹਮੀ ਧਰ ਮਾਰੇ ॥

ਦੋਹਾ

ਚਾਰ ਮੀਤ ਬਡ ਪੰਡਿਤ ਚਾਰੋਂ ਹੈਂ ਸਮ ਤੁੱਲ।
ਮਾਨ ਮਰੋਦਨ ਅਮਲ ਭਰੇ, ਕੰਵਲ ਕਰ ਫੁੱਲ।

ਚੌਪਈ ॥

ਸਾਹ ਹੁਸੈਨ ਅਹੇ ਬਡ ਰਾਜਾ। ਛਤ੍ਰ ਸਿੰਘਾਸਨ ਉਨ ਕੋ ਛਾਜਾ।
.......................ਹੀ। ਨੌ ਸੈ ਨਵ ਜਬ ਸੰਮਤ ਅਹੀ ॥*
(ਸੰਨ ੯੦੯ ਹਿ:)
(ਮ੍ਰਿਗਾਵਤੀ ਕਾਵਯ ਕ੍ਰਿਤ ਸ਼ੇਖ ਕੁਤਬਨ)

ਚੌਪਈ ॥

(੨)ਸੰਵਰਉ ਆਦਿ ਏਕ ਕਰਤਾਰੂ। ਜੇਇ ਜੀਉ ਦੀਨ ਕੀਨ ਸੰਸਾਰੂ।...
ਕੀਨੇਸਿ ਧਰਤੀ ਸਰਗ ਪਤਾਰੂ। ਕੀਨੇਸਿ ਬਰਨ ਬਰਨ ਅਉਤਾਰੂ।...
ਕੀਨੇਸਿ ਏਕ ਪੁਰਖ ਨਿਰਮਰਾ। ਨਾਉਂ ਮੁਹੰਮਦ ਪੂਨਿਓ ਕਰਾ। ..
ਚਾਰ ਮੀਤ ਜੋ ਮੁਹੰਮਦ ਠਾਊਂ। ਚਹੂੰ ਕੁ ਦੁਹੂੰ ਜਗ ਨਿਰਮਰ ਨਾਊ।...
ਸੇਰ ਸ਼ਾਹ ਦਿਹਲੀ ਸੁਲਤਾਨੂੰ। ਚਾਰਿਉ ਖੰਡ ਤਪਹਿ ਜਸ ਭਾਨੂੰ।...
ਸਯਦ ਅਸ਼ਰਫ ਪੀਰ ਪਿਆਰਾ। ਤੇਹ ਮੋਹਿ ਪੰਥ ਕੀਨ ਉਜਿਆਰਾ।...
ਸੰਨ ਨਉ ਸਇ ਸੈਤਾਲਿਸ(੯੪੭)ਅਹੇ। ਕਬਾ ਆਰੰਭ ਬਯਨ ਕਵਿ ਕਹੇ।

ਦੋਹਾ

ਭਵਰ ਆਇ ਬਨ ਖੰਡ ਸੋ, ਲੇਇ ਕੰਵਲ ਰਸ ਬਾਸ।
ਦਾਦੁਰ ਬਾਸ ਨ ਪਾਵਹੀ, ਭਲੇ ਸੁ ਆਵਹਿ ਪਾਸ।
(ਪਦਮਾਵਤੀ ਕ੍ਰਿਤ ਮਲਕ ਮੁਹੰਮਦ ਜਾਇਸੀ)

(੩) ਸਿਲਸਿਲੇਵਾਰ ਮੁਕਾਬਲੇ ਲਈ ਆਲਮ ਦਾ ਹਵਾਲਾ ਵੀ ਲਓ:-

---

*ਸਾਲਾਨਾ ਰੀਪੋਰਟ ਹਿੰਦੀ ਮੈਨੋਸਕਰਿਪਟ ਸੰਨ ੧੯੦੦ ਸਫ਼ਾ ੧੭-੧੮

ਚੌਪਈ ॥

ਪ੍ਰਿਥਮੈ ਪਾਰਬ੍ਰਹਮ ਕੋ ਪਰਨੋ । ਪੁਨਿ ਕਛੁ ਜਗਤ ਰੀਤ ਰਸ ਬਰਨੋਂ ।
ਪਾਰਬ੍ਰਹਮ ਪੂਰਨ ਪਤਿ.ਸੁਆਮੀ । ਘਟਿ ਘਟਿ ਰਹਯੋ ਸੁ ਅੰਤਰਜਾਮੀ ।

... ... ... ... ...

ਹੁਤੋ ਨਗਰ ਪੁਹਮ ਪਰਚੀਨਾ। ਤਾ ਮੈਂ ਪੁਰਖ ਮੁਹੰਮਦ ਕੀਨਾ ।...
ਚਾਰ ਮੀਤ ਬੈਠੇ ਇਕ ਸਾਥਾ। ਬੋਲਹਿ ਬਚਨ ਜੋਰ ਕੈ ਗਾਥਾ ।...
ਗਉਸ ਕੁਤਬ ਕਾਦਰੀ ਕਹਾਇਓ। ਜਗ ਮੈਂ ਸੈਦ ਮੁਹੰਮਦੀ ਆਇਓ ।

... ... ... ... ...

ਜਗ ਪਤ ਰਾਜ ਕੋਟ ਜੁਗ ਕੀਜੈ । ਸਾਹ ਜਲਾਲ ਛਤ੍ਰ ਪਤਿ ਜੀਜੈ ।
ਦਿਲੀ ਪਤਿ ਅਕਬਰ ਸੁਲਤਾਨਾ। ਸਪਤ ਦੀਪ ਮਹਿ ਜਾ ਕੀ ਆਨਾ ।

... ... ... ... ...

ਸੰਮਤ ਨਉ ਸੈ ਇਕਾਨਵਾ ਆਹੀ। ਕਰਹੁ ਕਥਾ ਅਬ ਬੋਲਹੁ ਤਾਹੀ ॥
(ਮਾਧਵ ਨਲ ਕਾਮ ਕੰਦਲਾ)
ਸੰ. ੯੯੧ ਹਿ:

(੪)ਆਦਿ ਬਖਾਨੋਂ ਸੋਈ ਚਿਤੇਰਾ। ਇਹ ਜਗ ਚਿਤ੍ਰ ਕੀਨ ਜਿਹ ਕੇਰਾ...
ਸੋ ਕਰਤਾ ਸਭ ਮਾਹਿ ਸਮਾਨਾ। ਪਰਗਟ ਗੁਪਤ ਜਾਇ ਨਹਿ ਜਾਨਾ ।...
ਪੁਰਖ ਏਕ ਜਿਨ ਜਗ ਅਵਤਾਰਾ । ਸਭਨ ਸਰੀਰ ਸਾਰ ਸੰਸਾਰਾ ।
ਆਪਨ ਅੰਸ ਕੀਨ ਦੁਇ ਠਾਊਂ। ਏਕ ਕਾ ਧਰਾ ਮੁਹੰਮਦ ਨਾਊਂ ।...
ਚਾਰ ਮੀਤ ਤਿਹ ਸੰਗ ਸਿਆਨੇ। ਸੂਰ ਸਮਾਨ ਚਹੂੰ ਖੰਡ ਜਾਨੇ ।...
ਨੂਰ ਦੀਨ† ਮਹੀਪਤਿ ਭਾਰੀ। ਜਾਕਰ ਆਨ ਮਹੀ ਮਹਿਂ ਸਾਰੀ ।...
ਸੰਨ ਸਹੰਸ੍ਰ ਬਾਹਿਸ (੧੦੨੨ ਹਿ:) ਜਬ ਅਹੇ ।
ਤਬ ਹਮ ਬਚਨ ਚਾਰ ਇਕ ਕਹੇ ।
(ਚਿਤ੍ਰਾਵਲੀ ਕ੍ਰਿਤ ਉਸਮਾਨ ਕਵੀ)

ਚੌਪਈ ॥

(੫) ਧੰਨ ਆਪ ਜਗ ਸਿਰਜਨਹਾਰਾ । ਜਿਨ ਬਿਨ ਖੰਭ ਅਕਾਸ਼ ਸਵਾਰਾ ।

† ਬਾਦਸ਼ਾਹ ਮੁਹੰਮਦ ਨੂਰੁੱਦੀਨ ਜਹਾਂਗੀਰ ।

ਹੋਊ ਜਗ ਕੋ ਆਪੁਹਿ ਰਾਜਾ । ਰਾਜ ਦੇਊ ਜਗ ਕੋ ਤੇਹ ਛਾਜਾ ।

... ... ... ... ...

ਸੁਮਰੋਂ ਚੇਤ ਧਰੇਂ ਸਨ ਠਾਊਂ । ਅਰਬੀ ਨਬੀ ਮੁਹੰਮਦ ਨਾਊਂ ।
ਚਾਰ ਯਾਰ ਚਾਰਿਉ ਜਸ ਤਾਰੇ । ਦੀਨ ਗਗਨ ਊਪਰ ਉਜਿਆਰੇ ।
ਅਬੂ ਬਕਰ ਔ ਉਮਰ ਬਖਾਨੌਂ । ਉਸਮਾਂ ਬਹੁਰ ਅਲੀ ਕਹਿ ਜਾਨੌਂ ।

੧੧ ੫੭ ਹਿ:

ਦੋਹਾ—ਸੰਨ ਇਗਯਾਰਹਿ ਸੌ ਰਹਿਓ, ਸੱਤਾਵਨ ਉੱਪਰਾਹ ।
ਕਹੇ ਲਗਿਓ ਪੋਥੀ ਤਬੈ, ਪਾਇ ਤਪੀ ਕਰ ਬਾਹ ।

(ਇੰਦ੍ਰਾਵਤੀ ਕ੍ਰਿਤ ਕਵੀ ਨੂਹ ਮੁਹੰਮਦ)

ਇਹ ਉਦਾਹਰਣ ਇਨ੍ਹਾਂ ਕਵੀਆਂ ਦੀਆਂ ਰਚਨਾਵਾਂ ਦੇ ਸ਼ੁਰੂ ਵਿਚੋਂ ਲਏ ਹਨ ਤੇ ਇਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਇਨ੍ਹਾਂ ਕਵੀਆਂ ਦੇ ਮੰਗਲਾ-ਚਰਣ ਤੇ ਰਸੂਲ, ਬਾਦਸ਼ਾਹ, ਪੀਰ ਦੀ ਉਪਮਾ ਆਦਿ ਦੇ ਤਰੀਕੇ ਇਕੋ ਢੰਗ ਨਾਲ ਚਲਦੇ ਹਨ ਤੇ ਛੰਦਾਂ ਦਾ ਵਜ਼ਨ ਵੀ ਇਨ੍ਹਾਂ ਨੇ ਇਕੋ ਹੀ ਰਖਿਆ ਹੈ ਅਤੇ ਆਪਣੀ ਪ੍ਰੇਮ-ਕਹਾਣੀ ਸ਼ੁਰੂ ਕਰਨ ਤੋਂ ਪਹਿਲਾਂ ਇਨ੍ਹਾਂ ਨੇ ਇਕੋ ਤਰੀਕੇ ਨਾਲ ਹਿਜਰੀ ਸੰਨ ਵਰਤੇ ਹਨ । ਸੰਸਕ੍ਰਿਤ ਦੇ ਕਵੀਆਂ ਨੇ ਇਹ ਤਰੀਕਾ ਆਪਣੀਆਂ ਰਚਨਾਵਾਂ ਵਿਚ ਨਹੀਂ ਅਪਣਾਇਆ । ਕਾਵਯ ਦੇ ਮੁੱਢ ਵਿਚ ਮੰਗਲਾਚਰਣ ਸੰਸਕ੍ਰਿਤ ਦੇ ਕਵੀ ਵੀ ਜ਼ਰੂਰੀ ਸਮਝ ਕੇ ਕਰਦੇ ਹਨ, ਪਰ ਉਹ ਮੁੱਢ ਵਿਚ ਸੰਨ ਅਥਵਾ ਸੰਮਤ ਨਹੀਂ ਦਿਆ ਕਰਦੇ । ਸੰਨ-ਸੰਮਤ ਉਨ੍ਹਾਂ ਦੀ ਰਚਨਾ ਵਿਚ ਅੱਵਲ ਤਾਂ ਹੁੰਦੇ ਹੀ ਨਹੀਂ, ਤੇ ਜੇ ਹੁੰਦੇ ਵੀ ਹਨ ਤਾਂ ਉਹ ਕਾਵਯ ਦੇ ਅਖ਼ੀਰ ਵਿਚ 'ਅੰਕਾਨਾਂ ਵਾਮਤੋ ਗਤਿ' ਦੇ ਕਾਇਦੇ ਅਨੁਸਾਰ, ਜਿਸ ਤਰ੍ਹਾਂ ਕਿ ਪਿਛੇ ਹਵਾਲੇ ਦਿਤੇ ਗਏ ਹਨ, ਰਖੇ ਹੋਏ ਮਿਲਦੇ ਹਨ । ਭਾਈ ਵੀਰ ਸਿੰਘ ਜੀ ਦਾ ਆਲਮ ਦੇ ਸੰਨ ੯੯੧ ਹਿ: ਨੂੰ ਸਿਰਫ਼ ਮਨ ਵਿਚ ਇਹ ਖ਼ਿਆਲ ਰੱਖ ਕੇ ਰੱਦ ਕਰਨਾ ਕਿ ਇਸ ਦੇ ਗ਼ਲਤ ਸਾਬਤ ਹੋਣ ਤੇ ਰਾਗਮਾਲਾ ਦਾ ਨਾਜਾਇਜ਼ ਪੱਖ ਸਹੀ ਸਿੱਧ ਹੋ ਜਾਵੇਗਾ, ਕਿਸੇ ਤਰ੍ਹਾਂ ਦੀ ਜੁਗਤੀ ਸੰਗਤ ਨਹੀਂ ਕਿਹਾ ਜਾ ਸਕਦਾ, ਤੇ ਉਨ੍ਹਾਂ ਦੇ ਜੋਧ ਕਵੀ ਵੀ ਇਸ ਸੰਨ ਆਦਿ ਬਾਰੇ ਕਲਪਿਤ ਤੁਕ-ਬੰਦੀ ਜੇ ਕੋਈ ਹੈ ਤਾਂ—ਆਲਿਮ ਕਵੀ ਦੀ ਕਵਿਤਾ ਦਾ ਅਨੁਵਾਦ ਹੀ ਜ਼ਾਹਿਰ ਹੁੰਦੀ ਹੈ ।

# ਰਾਗਮਾਲਾ ਦਾ ਝਗੜਾ
# ਤੇ
# ਜੋਧ ਕਵੀ ਬਾਰੇ ਖ਼ਿਆਲ

ਸੂਫ਼ੀ ਕਵੀ ਹੋਣ ਕਰਕੇ ਆਲਿਮ ਕਵੀ ਦਾ ਲਿਖਣ-ਢੰਗ ਸੋਲ੍ਹਾਂ ਆਨੇ ਸੂਫ਼ੀਆਨਾ ਹੈ ਤੇ ਉਹ ਉਸੇ ਢੰਗ ਵਿਚ ਇਸ਼ਕੀਆ ਕਿੱਸੇ ਲਿਖਦਾ ਰਿਹਾ ਹੈ ਜਿਸ ਤਰ੍ਹਾਂ ਕਿ ਉਸ ਤੋਂ ਅਗੇ-ਪਿੱਛੇ ਦੋ ਹੋਰ ਸੂਫ਼ੀ ਕਵੀ ਲਿਖਦੇ ਰਹੇ ਹਨ,ਪਰ ਆਲਿਮ ਨੇ ਗੁਨਾਹ ਇਹ ਕੀਤਾ ਕਿ ਜਿਵੇਂ ਉਸ ਨੇ ਮਾਧਵਾਨਲ ਕਾਮ ਕੰਦਲਾ ਦੀ ਪ੍ਰੇਮ-ਕਹਾਣੀ ਕਿਸੇ ਸੰਸਕ੍ਰਿਤ ਕਵੀ ਦੀ ਕਾਮ ਕੰਦਲਾ ਸੁਣ ਕੇ ਲਿਖ ਦਿਤੀ ਉਸੇ ਤਰ੍ਹਾਂ ਉਸ ਨੇ ਰਾਗਮਾਲਾ ਭੀ—ਕੋਈ ਸੰਸਕ੍ਰਿਤ ਦੀ ਪੁਰਾਣੀ ਰਾਗਮਾਲਾ ਸੁਣ ਕੇ—ਆਪਣੇ ਸ਼ਬਦਾਂ ਵਿਚ ਅਨੁਵਾਦ ਕਰ ਲਈ ਤੇ ਮਾਧਵਾਨਲ ਕਾਮ ਕੰਦਲਾ ਵਿਚ ਸ਼ਾਮਲ ਕਰ ਦਿੱਤੀ । ਪਿਛੋਂ ਕਿਸੇ ਰਾਗ-ਪ੍ਰੇਮੀ ਅਨੁਜਾਣ ਸਿੱਖ ਲਿਖਾਰੀ ਨੂੰ ਰਾਗਾਂ ਦੇ ਨਾਮ ਕੰਠ ਕਰਨ ਲਈ ਸ਼ੌਕ ਪੈਦਾ ਹੋਇਆ। ਸ਼ਾਇਦ ਵਾਧੂ ਕਾਗਜ਼ ਉਸ ਦੇ ਪਾਸ ਨਹੀਂ ਹੋਣਾ, ਇਸ ਲਈ ਅਨਜਾਣ-ਪੁਣੇ ਵਿਚ ਬਿਨਾਂ ਭਵਿੱਖ ਦੇ ਪੁਆੜਿਆਂ ਦਾ ਨਤੀਜਾ ਸੋਚੇ ਦੇ, ਉਸ ਨੇ ਆਪਣਾ ਸ਼ੌਕ ਪੂਰਾ ਕਰਨ ਲਈ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਾਧੂ ਪੱਤਰੇ ਤੇ ਲਿਖ ਲਈ। ਇਹ ਗ਼ਲਤੀ ਅਨਭੋਲ ਹੀ ਕਿਸੇ ਸੱਜਨ ਤੋਂ ਉਸੇ ਤਰ੍ਹਾਂ ਹੋ ਗਈ ਜਿਸ ਤਰ੍ਹਾਂ ਗੁਰਬਾਣੀ ਦੇ ਅਖ਼ੀਰ ਵਿਚ ਵੱਡੀ-ਛੋਟੀ ਸਿਆਹੀ ਦੀ ਬਿਧਿ ਜਾਂ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਹੱਥ-ਲਿਖਤਾਂ ਦੇ ਅਨੁਸਾਰ ਹੋਰ ਵਾਧੂ ਗੱਲਾਂ, ਤਪਦੇ ਨੁਸਖ਼ੇ ਆਦਿ ਲਿਖਣ ਵਿਚ ਹੋਈ ਸੀ, ਪਰ ਪਿਛੋਂ ਇਸ ਅਨਭੋਲ ਹੋਈ ਗ਼ਲਤੀ ਨੂੰ ਗ਼ਲਤੀ ਨਾਲ ਰੱਬੀ ਬਾਣੀ

ਦਾ ਦਰਜਾ ਦਿੱਤਾ ਗਿਆ ਤੇ ਇਹ ਰਾਗਮਾਲਾ ਸਿਆਹੀ ਦੀਆਂ ਵਿਧੀਆਂ ਵਾਂਗ ਹੀ ਲਗਾਤਾਰ ਨਕਲ ਹੋਣ ਲੱਗ ਪਈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬਹੁਤ ਸਾਰੀਆਂ ਉਨ੍ਹਾਂ ਬੀੜਾਂ ਵਿਚ, ਜਿਨ੍ਹਾਂ ਵਿਚ ਪਹਿਲਾਂ ਰਾਗਮਾਲਾ ਨਹੀਂ ਸੀ, ਦਰਜ ਕੀਤੀ ਗਈ। ਇਹ ਭੁੱਲ ਇਕ ਸਦੀ ਨਹੀਂ, ਦੋ ਸਦੀਆਂ ਤੋਂ ਵੀ ਵਧੀਕ ਸਮਾਂ ਹੁੰਦੀ ਰਹੀ, ਤੇ ਇਸ ਗ਼ਲਤੀ ਵਿਚ ਖ਼ਾਲਸਈ ਜੰਗਾਂ-ਜੁੱਧਾਂ ਤੇ ਹੋਰ ਪੰਥਕ ਮਸਰੂਫ਼ੀਅਤਾਂ ਦੇ ਕਾਰਨ ਕਿਸੇ ਨੂੰ ਰੋਕ ਪਾਉਣ ਜਾਂ ਜ਼ਮਾਨੇ ਦਾ ਅੰਧ ਵਿਸ਼੍ਵਾਸ ਵਧਣ ਕਰਕੇ ਇਸ ਬਾਰੇ ਵਿਚਾਰ ਕਰਨ ਦੀ ਜੁਰਅਤ ਨਾ ਪਈ । ਭਾਈ ਸੰਤੋਖ ਸਿੰਘ ਜੀ ਕਰਤਾ ਗੁਰ ਪ੍ਰਤਾਪ ਸੂਰਯ ਇਕ ਪਹਿਲੇ ਸਿਖ ਵਿਦਵਾਨ ਸਨ ਜਿਨ੍ਹਾਂ ਨੇ ਬੜੇ ਨਿਰਭਯ ਹੋ ਕੇ ਲਿਖਿਆ ਕਿ ਇਹ ਗੁਰਬਾਣੀ ਨਹੀਂ ਤੇ ਇਹ ਆਲਮ ਕਵੀ ਦੀ ਰਚਨਾ ਹੈ। ਪੰਡਿਤ ਤਾਰਾ ਸਿੰਘ ਜੀ ਨੇ ਗੁਰਮਤਿ ਨਿਰਣਯ ਸਾਗਰ ਅਤੇ ਗੁਰੂ ਗਿਰਾਰਥ ਕੋਸ਼ ਵਿਚ ਉਨ੍ਹਾਂ ਦੇ ਇਸ ਖ਼ਿਆਲ ਦੀ ਪੁਰ-ਜ਼ੋਰ ਸ਼ਬਦਾਂ ਵਿਚ ਪ੍ਰੋੜ੍ਹਤਾ ਕੀਤੀ। ਅੰਮ੍ਰਿਤਸਰ ਅਤੇ ਲਾਹੌਰ ਵਿਚ ਜਦ ਸਿੰਘ ਸਭਾ ਲਹਿਰ ਦੇ ਪ੍ਰਚਾਰ ਨੇ ਜ਼ੋਰ ਫੜਿਆ ਤਾਂ ਕਈ ਪ੍ਰੇਮੀ ਰਾਗਮਾਲਾ ਉਤੇ ਨੁਕਤਾਚੀਨੀ ਕਰਨ ਵਾਲੇ ਵੀ ਨਿਕਲ ਆਏ, ਜਿਨ੍ਹਾਂ ਵਿਚੋਂ ਗਿਆਨੀ ਸਰਦੂਲ ਸਿੰਘ ਜੀ, ਡਾਕਟਰ ਚਰਨ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ ਆਦਿ ਸੱਜਨਾਂ ਦੇ ਨਾਮ ਖ਼ਾਸ ਤੌਰ ਤੇ ਜ਼ਿਕਰ ਕਰਨ ਦੇ ਕਾਬਲ ਹਨ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅਤੇ ਬਾਬੂ ਤੇਜਾ ਸਿੰਘ ਜੀ ਵੀ ਪਹਿਲੇ ਪਹਿਲ ਇਸੇ ਲੜੀ ਦੇ ਮੋਤੀ ਸਨ, ਜਿਨ੍ਹਾਂ ਨੇ ਰਾਗਮਾਲਾ ਦੇ ਗੁਰਬਾਣੀ ਨਾ ਹੋਣ ਬਾਰੇ ਆਵਾਜ਼ ਉਠਾਈ, ਪਰ ਪਿਛੋਂ ਇਸ ਮੈਦਾਨ ਵਿਚ ਬਾਬੂ ਤੇਜਾ ਸਿੰਘ ਤੇ ਕੁਝ ਹੋਰ ਸੰਗੀ ਸਾਥੀ ਹੀ ਰਹਿ ਗਏ ਤੇ ਭਾਈ ਵੀਰ ਸਿੰਘ ਜੀ ਬਾਬੂ ਤੇਜਾ ਸਿੰਘ ਦੇ ਨਾਲ ਇਕ ਦੋ ਨਿਕੰਮੀਆ ਜਿਹੀਆਂ ਗੱਲਾਂ ਪਿਛੇ ਵਿਰੋਧ ਪੈਦਾ ਹੋਣ ਕਰਕੇ ਇਸ ਮੈਦਾਨ ਵਿਚੋਂ ਪਿੱਛੇ ਹਟ ਗਏ । ਖ਼ਾਲਸਾ ਸਮਾਚਾਰ ਵਿਚ ਰਾਗਮਾਲਾ ਤੋਂ ਵਿਰੁੱਧ ਆਵਾਜ਼ ਉਠਾਈ ਜਾਂਦੀ ਸੀ ਤੇ ਭਾਈ ਸਾਹਿਬ ਦੀ ਪਾਰਟੀ ਦੇ ਸੱਜਨਾਂ ਨੇ ਰਾਗਮਾਲਾ ਪੜ੍ਹਨੀ ਵੀ ਛੱਡ ਦਿੱਤੀ ਸੀ, ਪਰ ਬਾਬੂ ਤੇਜਾ ਸਿੰਘ ਜੀ ਦੇ

ਨਾਲ ਇਖ਼ਤਲਾਫ਼ ਰਾਇ ਹੋ ਜਾਣ ਦੇ ਨਾਲ ਹੀ ਭਾਈ ਵੀਰ ਸਿੰਘ ਜੀ ਰਾਗਮਾਲਾ ਦੇ ਹਾਮੀ ਹੋ ਗਏ ਤੇ ਇਸ ਆਲਿਮ ਕ੍ਰਿਤ ਬਾਣੀ ਦੇ ਹੱਕ ਵਿਚ—ਇਸ ਨੂੰ ਗੁਰਬਾਣੀ ਸਾਬਤ ਕਰਨ ਲਈ ਆਵਾਜ਼ ਉਠਾਉਣ ਲੱਗ ਪਏ। ਬਾਬੂ ਤੇਜਾ ਸਿੰਘ ਨੇ ਪੰਚ ਖ਼ਾਲਸਾ ਦੀਵਾਨ ਵਲੋਂ ਗੁਰਮਤਾ ਸੋਧ ਕੇ ਰਾਗਮਾਲਾ ਨੂੰ ਵਿਦਾਇਗੀ ਦੇ ਦਿਤੀ ਤੇ ਇਧਰੋਂ ਭਾਈ ਸਾਹਿਬ ਨੇ ਉਨ੍ਹਾਂ ਦੇ ਇਸ ਫ਼ੈਸਲੇ ਨੂੰ ਕੁਫ਼ਰ ਦਾ ਫ਼ਤਵਾ ਦੇਣਾ ਸ਼ੁਰੂ ਕਰ ਦਿੱਤਾ। ਏਥੇ ਹੀ ਬਸ ਨਹੀਂ, ਭਾਈ ਸਾਹਿਬ ਵੀਰ ਸਿੰਘ ਜੀ ਨੇ ਰਾਗਮਾਲਾ ਤੋਂ ਵਿਰੁੱਧ ਆਪਣੇ ਪਿਤਾ ਡਾਕਟਰ ਚਰਨ ਸਿੰਘ ਦੀਆਂ ਲਿਖਤਾਂ ਬਾਣੀ ਬਿਉਰਾ ਆਦਿ ਨੂੰ ਵੀ ਬਦਲ ਦਿੱਤਾ, ਤੇ ਡਾਕਟਰ ਸਾਹਿਬ ਦੇ ਪੁਰਾਣੇ ਬਸਤੇ ਲਭ ਪਏ ਦੱਸ ਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਕਿ ਡਾਕਟਰ ਸਾਹਿਬ ਤਾਂ ਸ਼ੁਰੂ ਤੋਂ ਹੀ ਰਾਗਮਾਲਾ ਦੇ ਹਾਮੀ ਸਨ। ਰਾਗਮਾਲਾ ਤੇ ਉਸ ਦੀ ਚਲ ਰਹੀ ਵਿਚਾਰ-ਧਾਰਾ ਬਾਰੇ ਇਹ ਸੰਖੇਪ ਇਤਿਹਾਸ ਹੈ।

ਹੁਣ ਲਓ ਇਸ ਵਿਚਾਰ-ਧਾਰਾ ਦਾ ਦੂਜਾ ਪਹਿਲੂ। ਭਾਈ ਵੀਰ ਸਿੰਘ ਜੀ ਰਾਗਮਾਲਾ ਨੂੰ ਆਲਿਮ ਕਵੀ ਵਲੋਂ ਚੁਰਾ ਕੇ ਮਾਧਵਾ ਨਲ ਕਾਮ ਕੰਦਲਾ ਵਿਚ ਦਰਜ ਕੀਤੀ ਹੋਈ ਸਾਬਤ ਕਰਨ ਲਈ ਇਸ ਪੁਸਤਕ ਦੇ ਰਚਨਾ-ਸੰਨ ੯੯੧ ਹਿ: ਨੂੰ ਰੱਦ ਕਰਨ ਤੇ ਤੁਲੇ ਹੋਏ ਹਨ ਤੇ ਸਿੱਧ ਕਰ ਰਹੇ ਹਨ ਕਿ ਇਹ ਸੰਨ ਆਲਿਮ ਕਵੀ ਦਾ ਨਹੀਂ, ਬਲਕਿ ਜੋਧ ਕਵੀ ਦੀ ਸੰਸਕ੍ਰਿਤ ਦੀ ਕਾਮ ਕੰਦਲਾ ਵਿਚੋਂ ਉਸ ਦਾ ਨਕਲ ਕੀਤਾ ਹੋਇਆ ਹੈ। ਜੋਧ ਕਵੀ ਬਾਰੇ ਭਾਈ ਸਾਹਿਬ ਦੀ ਇਹ ਵਿਚਾਰ ਕੋਈ ਬਹੁਤੀ ਪੁਰਾਣੀ ਨਹੀਂ, ਬਿਲਕੁਲ ਇਕ ਨਵੀਂ ਜਿਹੀ ਕਲਪਨਾ ਹੈ ਤੇ ਇਸ ਕਲਪਨਾ ਦਾ ਮੁੱਢ ਸੰਤ ਟਹਿਲ ਸਿੰਘ ਜੀ ਲੰਮੇ ਜਾਗੀਰ ਵਾਲਿਆਂ ਦੀ ਰਾਗਮਾਲਾ ਮੰਡਨ ਪ੍ਰਬੋਧ ਨਾਮੀ ਉਸ ਪ੍ਰਾਪੇਗੰਡੇ ਦੀ ਪੁਸਤਕ ਤੋਂ ਬਝਦਾ ਹੈ ਜੋ ਉਨ੍ਹਾਂ ਨੇ ਸੰਨ ੧੯੦੮ ਈ: ਵਿਚ ਛਪਵਾਈ ਸੀ। ਉਸ ਪ੍ਰਾਪੇਗੰਡਾ ਪੁਸਤਕ ਦੇ ਸਫ਼ਾ ੪੫ ਪਰ ਆਲਿਮ ਦੇ ਰਚਨਾ-ਸੰਨ ੯੯੧ ਹਿ: ਬਾਰੇ ਅਗੇ ਲਿਖੀਆਂ ਸਤਰਾਂ ਵਿਚਾਰ ਜੋਗ ਹਨ :—

"ਜਿਸ ਕੋ ਆਪ ਆਲਮ ਕ੍ਰਿਤ ਕਿਤਾਬ ਕਹਿੰਦੇ ਹੋ ਉਸ ਮੇਂ ਭੀ ਸਾਫ਼ ਤੌਰ ਸੇ ਲਿਖਾ ਹੈ ।। ਚੌ: ।। ਸੰਨ ਨੌ ਸੈ ਇਕਾਨਵ ਆਹੀ। ਕਰੋ ਕਥਾ ਅਬ ਬੋਲੋ ਤਾਹੀ ।। ਲੋ ਮੁਨਸਫ਼ ਦ੍ਰਿਸ਼ਟੀ ਸਜਨੋ ਏਨਾਂ ਅਖਰਾਂ ਦੇ ਅਰਥ ਨੂੰ ਅਛੀ ਤਰਹਿੰ ਦਲੀਲ ਦੇ ਕੇ ਸੋਚਨਾ ਜੋ ਏਹ ਅੱਖਰ ਕੀ ਕਹਿੰਦੇ ਹਨ । ਕਿ ਅਕਬਰ ਬਾਦਸ਼ਾਹ ਦੇ ਪਾਸ ਜਿਸ ਵਕਤ ਤਾਨਸੈਨ ਨੇ "ਰਾਗਮਾਲਾ" ਗਾਇਨ ਕਰਕੇ ਸੁਨਾਈ ਹੈ ਓਸ ਵਕਤ ਸੰਨ ਹਿਜਰੀ ਨੌਂ ਸੌ ਇਕਾਨਵੇਂ ਥਾ, ਕਾਹੇ ਤੇ (ਆਹੀ) ਪਦ ਤੇ (ਤਾਹੀ) ਪਦ ਪੂਰਬ ਜੋ ਗੁਜਰ ਚੁਕਾ ਵਕਤ ਹੈ ਉਸ ਨੂੰ ਜਣਾਉਂਦੇ ਹਨ, ਅਤੇ (ਅਬ) ਪਦ ਇਸ ਸਮੇਂ ਵਰਤਮਾਨ ਨੂੰ ਜਣਾਉਂਦਾ ਹੈ ਸੋ (ਭਾਵਾਰਥ) ਯਹ ਜੋ ਤਾਨਸੈਨ ਦੇ ਸੁਨਾਏ ਹੂਏ ਚਲਿਤ੍ਰ "ਮਾਧਵਾ ਨਲ" "ਕਾਮ ਕੰਦਲਾ" ਦੇ ਨੂੰ (ਤਾਹੀ) ਨਾਮ ਤਿਸ ਸਮੇਂ ਦੀ ਕਥਾ ਨੂੰ ਮੈਂ (ਆਲਿਮ) ਨਾਮ ਇਸ ਵਕਤ ਸੁਣਾਉਂਦਾ ਹਾਂ........."।

ਇਹ ਕਲਪਨਾ ਉਸ ਸਮੇਂ ਦੀ ਹੈ ਜਦ ਅਜੇ ਜੋਧ ਕਵੀ ਬਾਰੇ ਕੋਈ ਖ਼ਿਆਲ ਰਾਗਮਾਲਾ ਦੇ ਹਾਮੀਆਂ ਦੇ ਦਿਲ ਵਿਚ ਪੈਦਾ ਨਹੀਂ ਸੀ ਹੋਇਆ, ਤੇ ਆਲਿਮ ਦੀ ਰਚਨਾ ਦੇ ਸੰਨ ਨੂੰ ਰੱਦ ਕਰ ਕੇ ਧਿਙਾਣੇ ਤਾਨ-ਸੈਨ ਦਾ ਸੰਨ ਸਾਬਤ ਕਰਨ ਦੇ ਅੰਧਾ ਧੁੰਦ ਜ਼ੋਰ ਦਿੱਤਾ ਜਾ ਰਿਹਾ ਸੀ। ਇਸ ਤੋਂ ਪਿਛੋਂ ਸਮਾਂ ਆਪਣੀ ਚਾਲ ਤੁਰਦਾ ਗਿਆ ਤੇ ਰਾਗਮਾਲਾ ਦੀ ਚਰਚਾ ਵੀ ਕਈ ਵੇਰ ਜ਼ੋਰ ਫੜਦੀ ਤੇ ਫੇਰ ਬੰਦ ਹੋ ਜਾਂਦੀ ਰਹੀ। ਸੰਨ ੧੯੧੯ ਈ: ਵਿਚ ਜਦ ਯੋਰਪ ਦਾ ਪਹਿਲਾ ਮਹਾਂ ਯੁਧ ਸਮਾਪਤ ਹੋਇਆ ਤਾਂ ਸਿਖਾਂ ਵਿਚ ਰਾਗਮਾਲਾ ਬਾਰੇ ਲੜਾਈ ਅਜੇ ਗਰਮ ਸੀ। ਇਸ ਮੌਕੇ ਤੇ ਰਾਗਮਾਲਾ ਦੇ ਖੰਡਨ ਲਈ ਗਿਆਨੀ ਸ਼ੇਰ ਸਿੰਘ ਜੀ ਵਲੋਂ ਰਾਗਮਾਲਾ ਦਰਪਣ, ਮਾਸਟਰ ਮੋਤਾ ਸਿੰਘ ਜੀ ਵਲੋਂ ਹਸ਼ਰ ਰਾਗਮਾਲਾ ਅਤੇ ਰਾਗਮਾਲਾ ਦੇ ਹਾਮੀ ਧੜੇ ਵਲੋਂ ਭਾਈ ਸਾਹਿਬ ਸਿੰਘ ਜੀ ਗਿਆਨੀ ਧਮਧਾਣ ਸਾਹਿਬ ਵਾਲਿਆਂ ਦੇ ਨਾਮ ਹੇਠ ਰਾਗਮਾਲਾ ਪ੍ਰਬੋਧ ਅਤੇ ਸਰਦਾਰ ਮਾਨ ਸਿੰਘ ਜੀ ਬੀ. ਏ. ਵਕੀਲ ਅੰਬਾਲਾ ਵਲੋਂ, ਜੋ ਪਿੱਛੋਂ ਰਿਆਸਤ ਫ਼ਰੀਦਕੋਟ ਵਿਚ ਜੁਡੀਸ਼ਲ ਕੌਂਸਲ ਦੇ ਮੈਂਬਰ ਸਨ, ਸੱਚ ਦਾ

ਪ੍ਰਕਾਸ਼ ਨਾਮੀ ਟ੍ਰੈਕਟ ਛਪਿਆ । ਰਾਗਮਾਲਾ ਦੇ ਹੱਕ ਵਿਚ ਲਿਖੀਆਂ ਹੋਈਆਂ ਇਹ ਦੋਵੇਂ ਪੁਸਤਕਾਂ ਮੇਰੇ ਪਾਸ ਮੌਜੂਦ ਹਨ, ਪਰ ਇਨ੍ਹਾਂ ਵਿਚ ਜੋਧ ਕਵੀ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ । ਅਸਲ ਵਿਚ ਆਲਿਮ ਦੇ ਸੰਨ ੯੯੧ ਹਿ: ਨੂੰ ਅਕਬਰ ਦੇ ਦਰਬਾਰੀ ਤਾਨ ਸੈਨ ਦਾ ਰਚਨਾ-ਸੰਨ ਮੰਨ ਲੈਣਾ ਨੱਕ ਨਾਲੋਂ ਲਾਹ ਕੇ ਬੂਲ੍ਹ ਨਾਲ ਲਾ ਦੇਣ ਵਾਲੀ ਗੱਲ ਸੀ, ਜੋ ਰਾਗਮਾਲਾ ਦੇ ਹਿਮਾਇਤੀ ਧੜੇ ਦੇ ਮੋਢੀਆਂ ਨੂੰ ਸ਼ਾਇਦ ਚੰਗੀ ਨਹੀਂ ਸੀ ਲਗੀ, ਇਸ ਲਈ ਸੰਤ ਟਹਿਲ ਸਿੰਘ ਦੀ ਇਸ ਕੋਰੀ ਕਲਪਨਾ ਨੂੰ ਸ੍ਵੀਕਾਰ ਨਾ ਕੀਤਾ ਗਿਆ । ਸੰਨ ੧੯੧੯ ਵਿਚ ਛਪੇ ਹੋਏ ਰਾਗਮਾਲਾ ਪ੍ਰਬੋਧ ਵਿਚ ਭਾਈ ਸਾਹਿਬ ਸਿੰਘ ਜੀ ਧਮਧਾਣ ਵਾਲੇ ਲਿਖਦੇ ਹਨ ਕਿ ਆਲਿਮ ਕਵੀ ਨੇ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਚੁਰਾਈ ਸੀ (ਦੇਖੋ ਸਫ਼ਾ ੨੪), ਤੇ ਇਹ ਵੀ ਲਿਖਦੇ ਹਨ ਕਿ ਆਲਿਮ ਦੇ ਹੱਥਾਂ ਦੀ ਲਿਖੀ ਹੋਈ ਕਿਤਾਬ (ਮਾਧਵਾ ਨਲ ਕਾਮ ਕੰਦਲਾ) ਨਹੀਂ ਮਿਲਦੀ, ਜਿਸ ਤੋਂ ਉਸ ਦੇ ਰਚੇ ਜਾਣ ਦਾ ਪਤਾ ਲਗੇ (ਦੇਖੋ ਸਫ਼ਾ ੧੮), ਪਰ ਇਹ ਕਿਤੇ ਨਹੀਂ ਲਿਖਦੇ ਕਿ ਜੋਧ ਕਵੀ ਵੀ ਕੋਈ ਹੋਇਆ ਸੀ । ਇਸੇ ਤਰ੍ਹਾਂ ਸਰਦਾਰ ਮਾਨ ਸਿੰਘ ਜੀ ਬੀ. ਏ. ਬੜਾ ਅਜੀਬ ਖ਼ਿਆਲ ਦਿੰਦੇ ਹੋਏ ਲਿਖਦੇ ਹਨ :–

"ਆਲਿਮ ਕਦੋਂ ਹੋਇਆ ? ਇਹ ਗੱਲ ਵੀ ਆਪਣੇ ਵਿਚ ਫ਼ੈਸਲਾ ਹੋਣ ਯੋਗ ਹੈ । ਮਾਧਵਾਨਲ ਵਿਚ ਜੋ ਇਹ ਪੰਗਤੀ ਆਉਂਦੀ ਹੈ 'ਸੰਮਤ ਨੌ ਸੌ ਏਕਾਨਵਾ ਆਹੀ' ਇਹ ਆਲਿਮ ਦਾ ਸੰਨ ਨਹੀਂ ਦਸਦੀ, ਇਹ ਸੰਨ ੯੯੧ ਹਿਜਰੀ ਨਹੀਂ ਹੋ ਸਕਦਾ, ਹਿਜਰੀ ਸਾਲ ਲਈ ਸੰਮਤ ਕਦੇ ਨਹੀਂ ਵਰਤਿਆ ਜਾਂਦਾ, ਹਿਜਰੀ ਸਾਲ ਲਈ ਸੰਨ ਸ਼ਬਦ ਵਰਤਿਆ ਜਾਂਦਾ ਹੈ :..........

ਦੂਜੇ ਆਲਮ ਹਿੰਦੀ ਕਵੀ ਹੈ ਤੇ ਮੁਸਲਮਾਨ ਹੋ ਕੇ ਵੀ ਉਹ ਮੰਗਲਾਚਰਣ ਹਿੰਦੂ ਤਰੀਕੇ ਤੇ ਕਰਦਾ ਹੈ ਅਤੇ ਸ੍ਰੀ ਗਣੇਸਾ-

ਇ-ਨਮਾ ਲਿਖਦਾ ਹੈ। ਫੇਰ ਜ਼ਰੂਰੀ ਹੈ ਉਸ ਨੇ ਸਾਲ ਵੀ ਹਿੰਦੀ ਵਰਤਿਆ ਹੋਵੇ, ਜੋ ਸਾਰੇ ਹਿੰਦੀ ਸਦਾ ਵਰਤਦੇ ਰਹੇ ਹਨ। ਤੀਜੇ ਆਲਿਮ ਨੇ 'ਸੰਮਤ ਨੌ ਸੌ ਏਕਾਨਵਾ ਆਹੀ' ਲਿਖਿਆ ਹੈ ਤੇ ਇਸ ਤੋਂ ਪਹਿਲੀ ਪੰਕਤੀ ਵਿਚ 'ਬਿਕ੍ਰਮ' ਰਾਜਾ ਦਾ ਜ਼ਿਕਰ ਕੀਤਾ ਹੈ। 'ਆਹੀ' ਸ਼ਬਦ ਭੂਤਕਾਲ ਵਾਚਕ ਹੈ। ਜੇਕਰ ਆਲਿਮ ਇਥੇ ਪੁਸਤਕ ਲਿਖਣ ਦਾ ਸੰਮਤ ਵਰਤਦਾ ਤਾਂ ਵਰਤਮਾਨ ਵਾਚਕ ਪਦ 'ਆਹਿ' ਵਰਤਦਾ। ਭੂਤ ਕਾਲ 'ਆਹੀ' ਵਰਤਣ ਤੋਂ ਪ੍ਰਗਟ ਹੈ ਕਿ ਉਹ ਉਪਰਲੇ ਦੋਹੇ ਵਿਚ ਦਸੇ ਬਿਕ੍ਰਮ' ਵਲ ਇਸ਼ਾਰਾ ਕਰਕੇ ਕਥਾ ਦਾ ਸੰਮਤ ਦਿੰਦਾ ਹੈ ਤੇ ਕਹਿੰਦਾ ਹੈ ਕਿ ਤਦੋਂ ਸੰਮਤ ੯੯੧ ਸੀ, ਤੇ ਮੈਂ ਹੁਣ ਉਹ (ਤਾਹੀਂ) ਕਥਾ ਵਰਣਨ ਕਰਦਾ ਹਾਂ। ਇਹ ਪੁਰਾਤਨ ਖੋਜਾਂ ਤੋਂ ਸਿੱਧ ਹੈ ਕਿ 'ਬਿਕ੍ਰਮ' ਮੁਖ਼ਤਲਿਫ਼ ਸਮਿਆਂ ਵਿਚ ਕਈ ਹੋਏ ਹਨ। ਤੇ ਬਿਕ੍ਰਮ ਸੰਮਤ ਰਾਜੇ ਦਾ ਨਹੀਂ, ਉਜੈਨੀ ਸਾਕਾ ਹੈ।"

(ਸਬੂਤ ਲਈ ਦੇਖੋ, 'ਸਚ ਦਾ ਪ੍ਰਕਾਸ਼' ਸਫ਼ਾ ੪੨)

ਇਸ ਦਾ ਮਤਲਬ ਇਹ ਹੈ ਕਿ ਸੰਨ ੯੯੧ ਹਿਜਰੀ ਨਾ ਤਾਂ ਆਲਿਮ ਦਾ ਸੰਨ ਹੈ ਤੇ ਨਾ ਹੀ ਤਾਨਸੈਨ ਦਾ, ਜਿਸ ਬਾਰੇ ਕਿ ਇਸ ਤੋਂ ਦਸ ਵਰ੍ਹੇ ਪਹਿਲਾਂ ਸੰਤ ਟਹਿਲ ਸਿੰਘ ਜੀ ਨੇ ਜ਼ੋਰ ਦਿੱਤਾ ਸੀ ਅਤੇ ਸਰਦਾਰ ਮਾਨ ਸਿੰਘ ਜੀ ਦੇ ਖ਼ਿਆਲ ਵਿਚ ਇਹ ਸੰਮਤ ਉਜੈਨੀ ਸ਼ਾਕਾ ਅਰਥਾਤ ਬਿਕ੍ਰਮੀ ਸੰਮਤ ਹੈ, ਜੋ ਆਲਿਮ ਨੇ ਕਿਸੇ ਸੰਸਕ੍ਰਿਤ ਪੁਸਤਕ ਵਿਚੋਂ ਨਕਲ ਕੀਤਾ ਹੈ।* ਇਸ ਦੇ ਸਬੂਤ ਲਈ ਉਹ ਆਲਿਮ ਦੇ ਵਰਤੇ ਹੋਏ

---

* ਅਸਲ ਵਿਚ ਸ: ਮਾਨ ਸਿੰਘ ਜੀ ਮਾਧਵਾਨਲ ਕਾਮ ਕੰਦਲਾ ਵਿਚੋਂ 'ਬਿਕ੍ਰਮ' ਸ਼ਬਦ ਦੇ ਅਰਥ ਸਮਝਣ ਵਿਚ ਭੁਲੇਖਾ ਖਾ ਗਏ ਹਨ, ਜਿਸ ਕਰਕੇ ਉਨ੍ਹਾਂ ਤੋਂ ਸੁਤੇ ਸੁਭਾਵ ਹੀ ਇਹ ਗ਼ਲਤੀ ਹੋ ਗਈ ਹੈ। ਉਹ ਅਲੰਕਾਰਕ ਦੋਹਾ, ਜਿਸ ਤੋਂ ਇਹ ਭੁਲੇਖਾ ਲਗਾ ਹੈ, ਇਸ ਪ੍ਰਕਾਰ ਹੈ :–

ਜਿਉਂ ਮੰਤ੍ਰੀ ਬਿਕ੍ਰਮ ਸੈਨ ਕੇ ਮੰਤ੍ਰ ਕਰਹਿ ਅਰਥਾਇ।<br>
ਸੁਨਤ ਬੇਦ ਸੰਮਤ ਕਥਾ, ਪੁੰਨ ਕਰਤ ਦਿਨ ਜਾਇ।

'ਆਹੀ' 'ਤਾਹੀ' ਅਤੇ 'ਸੰਮਤ' ਸ਼ਬਦ ਪੇਸ਼ ਕਰਦੇ ਹਨ, ਪਰ ਉਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਤਿੰਨੇ ਸ਼ਬਦ ਆਲਿਮ ਦੀਆਂ ਹੱਥ-ਲਿਖਤ ਪੁਸਤਕਾਂ ਵਿਚ, ਹੋਰ ਰੂਪ ਵਿਚ ਮਿਲਦੇ ਹਨ ਤੇ 'ਸੰਮਤ' ਦੀ ਥਾਵੇਂ 'ਸੰਨ' ਸ਼ਬਦ ਲਿਖਿਆ ਹੋਇਆ ਮਿਲਦਾ ਹੈ। ਇਸ ਤੋਂ ਵਧ ਸਬੂਤ ਲਈ ਆਲਿਮ ਦੀ ਇਸ ਤਰਜ਼ਿ ਤਹਿਰੀਰ ਨੂੰ ਅਪਣਾਉਣ ਵਾਲੀ ਹੋਰ ਸੂਫ਼ੀ ਕਵੀਆਂ ਦੀ ਕਵਿਤਾ ਵੀ ਮਿਲਦੀ ਹੈ, ਜੋ ਹਰ ਪਹਿਲੂ ਤੋਂ ਆਲਿਮ ਦੇ ਲਿਖਣ-ਢੰਗ ਦੀ ਪੁਸ਼ਟੀ ਕਰਦੀ ਹੈ। ਸਰਦਾਰ ਮਾਨ ਸਿੰਘ ਜੀ ਮੇਰੇ ਪਰਮ ਸਨੇਹੀ ਸੱਜਨ ਹਨ, ਪਰ ਅਫ਼ਸੋਸ, 'ਸੱਚ ਦੀ ਪਰਖ' ਤੋਂ ਉਨ੍ਹਾਂ ਦੇ ਇਹ ਖ਼ਿਆਲ ਇਕ ਪਾਸੇ ਹੋਣ ਕਰਕੇ ਮੈਂ ਉਨ੍ਹਾਂ ਦੀ ਇਸ ਲਿਖਤ ਦੀ ਪ੍ਰਸ਼ੰਸਾ ਨਹੀਂ ਕਰ ਸਕਦਾ।

੬

# ਆਲਿਮ ਅਤੇ ਜੋਧ ਕਵੀ

ਸੰਤ ਟਹਿਲ ਸਿੰਘ ਜੀ ਨੇ, ਜਿਸ ਤਰ੍ਹਾਂ ਕਿ ਪਿੱਛੇ ਦੱਸਿਆ ਗਿਆ ਹੈ, ਆਲਿਮ ਦੇ ਸੰਨ ੯੯੧ ਹਿਜਰੀ ਨੂੰ ਤਾਨਸੈਨ ਨਾਮੀ ਇਕ ਮੁਸਲਮਾਨ ਗਵੱਯੇ ਦਾ ਸੰਨ ਸਾਬਤ ਕਰਨ ਲਈ ਨੱਕ ਨਾਲੋਂ ਲਾਹ ਕੇ ਖੁਲ੍ਹ ਨਾਲ ਲਾ ਣ ਵਾਲੀ ਗੱਲ ਕੀਤੀ ਸੀ, ਪਰ ਸ: ਮਾਨ ਸਿੰਘ ਦੀ ਨਵੀਂ ਤੇ ਅਨੋਖੀ ਕਲਪਨਾ ਨੇ, ਜੋ ਮਾਧਵਾਨਾਲ ਕਾਮ ਕੰਦਲਾ ਦੇ ਅਰਥਾਂ ਦੇ ਮਗਰ ਨਹੀਂ ਚਲਦੀ, ਇਸ ਦੂਸ਼ਣ ਨੂੰ ਪੁਰਾਤਨਤਾ ਦੀਆਂ ਡੂੰਘੀਆਂ ਖੱਡਾਂ ਵਿਚ ਵਗਾਹ ਮਾਰਿਆ। ਭਾਈ ਸਾਹਿਬ ਸਿੰਘ ਜੀ ਧਮਧਾਣ ਵਾਲੇ ਇਨ੍ਹਾਂ ਕਲਪਨਾਵਾਂ ਨੂੰ ਦੇਖ ਕੇ ਪਹਿਲਾਂ ਤਾਂ ਚੁਪ ਕਰ ਰਹੇ, ਪਰ ਪਿੱਛੋਂ ਉਨ੍ਹਾਂ ਨੂੰ ਇਹ ਰਵੱਯਾ ਕੁਝ ਨਾ-ਗਵਾਰ ਗੁਜ਼ਰਿਆ, ਕਿਉਂਕਿ ''ਕਿਥੇ ਰਾਜਾ ਭੋਜ ਤੇ ਕਿੱਥੇ ਗਾਂਗਾ ਤੇਲੀ'', ਆਲਿਮ ਕਵੀ ਦੇ ਸੰਨ ਦੀ ਤਾਨਸੈਨ ਜਾਂ ਬਿਕ੍ਰਮਾਜੀਤ ਨਾਲ ਕੀ ਨਿਸਬਤ ? ਭਾਈ ਸਾਹਿਬ ਸਿੰਘ ਨੇ ਇਸ ਸੰਬੰਧ ਵਿਚ ਭਾਈ ਵੀਰ ਸਿੰਘ ਦੀ ਸਲਾਹ ਲਈ ਜਾਂ ਭਾਈ ਵੀਰ ਸਿੰਘ ਜੀ ਨੇ ਖ਼ੁਦ

ਉਨ੍ਹਾਂ ਨੂੰ ਇਹ ਪ੍ਰੇਰਨਾ ਕਰਨ ਦੀ ਕਿਰਪਾਲਤਾ ਕੀਤੀ ਹੋਵੇਗੀ। ਖ਼ੈਰ, ਕੁਝ ਵੀ ਹੋਵੇ, ਨਤੀਜਾ ਇਸ ਦਿਮਾਗ-ਸੋਜ਼ੀ ਦਾ ਤਾਨਸੈਨ ਅਤੇ ਬਿਕ੍ਰਮਾਜੀਤ ਦੀ ਥਾਵੇਂ ਤੀਜੇ ਜੋਧ ਕਵੀ ਦੀ ਖੋਜ, ਅਰਥਾਤ-ਕਲਪਨਾ ਜ਼ਾਹਿਰ ਕੀਤੀ ਗਈ। ਮੈਂ ਸਮਝਦਾ ਹਾਂ, ਇਹ ਜੋਧ ਕਵੀ ਬਾਰੇ ਕਲਪਨਾ ਸੰਨ ੧੯੧੯ ਅਤੇ ੧੯੩੦ ਦੇ ਦਰਮਿਆਨੀ ਸਮੇਂ ਦੀ ਹੈ, ਕਿਉਂਕਿ ਇਸ ਅਰਸੇ ਵਿਚ ਭਾਈ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਕੋਸ਼ ਦੇ ਨਾਲ ਰਾਗਮਾਲਾ ਦੇ ਹੱਕ ਵਿਚ ਛੋਟੀ ਜਿਹੀ ਸੈਂਚੀ ਛਾਪ ਕੇ ਨਵਾਂ ਵਾਧਾ ਕੀਤਾ ਅਤੇ ਭਾਈ ਸਾਹਿਬ ਸਿੰਘ ਧਮਧਾਣ ਵਾਲਿਆਂ ਨੇ ਰਾਗਮਾਲਾ ਪ੍ਰਬੋਧ (ਅੰਕ ੨) ਪ੍ਰਕਾਸ਼ਤ ਕੀਤਾ। ਸ੍ਰੀ ਗੁਰੂ ਗ੍ਰੰਥ ਕੋਸ਼ ਦੇ ਨਾਲ ਜੋ ਸੈਂਚੀ ਭਾਈ ਵੀਰ ਸਿੰਘ ਜੀ ਨੇ ਛਪਵਾਈ ਸੀ, ਉਹ ਤਾਂ ਕਿਤੇ ਮਿਲ ਨਹੀਂ ਸਕੀ, ਪਰ ਭਾਈ ਸਾਹਿਬ ਸਿੰਘ ਦਾ (ਅੰਕ ੨) ਸੰਮਤ ੪੬੦ ਗੁ: ਨਾ: ਦਾ ਛਪਿਆ ਹੋਇਆ ਮੇਰੇ ਪਾਸ ਮੌਜੂਦ ਹੈ। ਇਸ ਰਾਗਮਾਲਾ ਪ੍ਰਬੋਧ ਵਿਚ ਪਹਿਲੀ ਵੇਰ ਜੋਧ ਕਵੀ ਦੇ ਦਰਸ਼ਨ ਹੁੰਦੇ ਹਨ ਤੇ ਭਾਈ ਸਾਹਿਬ ਸਿੰਘ ਜੀ ਆਲਿਮ ਦੇ ਸੰਨ ੯੯੧ ਹਿਜਰੀ ਨੂੰ ਰੱਦ ਕਰਦੇ ਹੋਏ ਲਿਖਦੇ ਹਨ :-

"ਅਸਲ ਵਿਚ ਇਸ ਧੋਖੇ ਦਾ ਕਾਰਣ ਆਲਿਮ ਪੋਥੀ ਦਾ ਸੰਨ ਹੈ, ਪਰ ਇਸ ਧੋਖੇ ਦੀ ਨਿਰਮੂਲ ਕਰਤਾ ਜੋਧ ਕਵੀ ਰਚਿਤ ਇਕ ਸੰਸਕ੍ਰਿਤ ਦੀ ਪੁਸਤਕ ਸਾਨੂੰ ਮਿਲੀ ਹੈ, ਜੋ ਸੰਨ ੯੯੧ ਹਿਜਰੀ ਵਿਚ ਬਣੀ ਹੈ। ਸੋ ਇਸ ਪੁਸਤਕ ਦੇ ਕੁਛ ਕੁ ਸ਼ਲੋਕ ਗੁਰਮੁਖੀ ਅੱਖਰਾਂ ਵਿਚ ਲਿਖ ਕੇ ਅਸੀਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ।"

(ਦੇਖੋ, ਰਾਗਮਾਲਾ ਪ੍ਰਬੋਧ, ਅੰਕ ੨, ਸਫ਼ਾ ੧੭੧)

ਇਸ ਤੋਂ ਅੱਗੇ ਜੋਧ ਕਵੀ ਦੇ ਰਚੇ ਦੱਸ ਕੇ ਕੁਝ ਸੰਸਕ੍ਰਿਤ ਸ਼ਲੋਕ ਦਿਤੇ ਹਨ ਜੋ ਆਲਿਮ ਦੀ ਕਵਿਤਾ ਦਾ ਅਨੁਵਾਦ ਜ਼ਾਹਰ ਹੁੰਦੇ ਹਨ ਤੇ ਫੇਰ ੯੯੧ ਹਿਜਰੀ ਦਾ ਭਾਵਾਰਥਕ ਸ਼ਲੋਕ ਇਸ ਤਰ੍ਹਾਂ ਦਿੱਤਾ ਹੈ :-

*ਸੰਨ ਨੌਂ ਸੈ ਇਕਾਨਵਿ ਆਹੀ। ਕਰੋਂ ਕਥਾ ਅਬ ਬੋਲੋਂ ਤਾਹੀ।

---

੯ ੯ ੧
* ਦ੍ਵਿ ਨਵ ਚੰਦ੍ਰ ਮਿਤੇ ਅਬਦੇ, ਪਾਵਨੇ ਭਾਖਤੇ ਕਥਾ।

ਇਸ ਤੋਂ ਪਿਛੋਂ ਆਲਿਮ ਕਵੀ ਨੂੰ ਅਕਬਰ ਦੇ ਸਮਕਾਲੀ ਜੋਧ ਕਵੀ ਦੀ ਸੰਸਕ੍ਰਿਤ ਪੁਸਤਕ ਦਾ ਅਨੁਵਾਦ ਕਰਨ ਵਾਲਾ ਦੱਸ ਕੇ ਉਸ ਦਾ ਰਚਨਾ-ਕਾਲ ਦੱਸਣ ਲਈ ਸੰਮਤ ੧੭੭੪ ਬਿਕ੍ਰਮੀ ਦਾ ਸੂਚਕ ਉਹੋ 'ਅੰਕਾਨਾਂ ਵਾਮ ਤੋ ਗਤਿ' ਵਾਲਾ ਦੋਹਾ ਦਿੱਤਾ ਹੈ, ਜਿਸ ਦਾ ਪਿਛੇ ਜ਼ਿਕਰ ਕਰ ਕੇ ਖੰਡਨ ਕੀਤਾ ਜਾ ਚੁਕਾ ਹੈ; ਭਾਈ ਸਾਹਿਬ ਸਿੰਘ ਦੀ ਇਸ ਖੋਜ ਦੀ ਦੁਹਾਈ ਦੇ ਕੇ ਕੀਤੀ ਹੋਈ ਕਲਪਨਾ ਨੂੰ ਜੇ ਸੰਸਕ੍ਰਿਤ ਅਤੇ ਹਿੰਦੀ ਦੇ ਪੁਰਾਤਨ ਕਵੀਆਂ ਦੇ ਲਿਖਣ-ਢੰਗ ਨਾਲ ਮੁਕਾਬਲਾ ਕਰਕੇ ਵਿਚਾਰਿਆ ਜਾਵੇ ਤਾਂ ਇਸ ਵਿਚ ਕੋਈ ਵਜ਼ਨ ਨਹੀਂ ਰਹਿ ਜਾਂਦਾ, ਤੇ ਸੰਸਕ੍ਰਿਤ ਦੇ ਵਿਦ-ਵਾਨ ਇਸ ਨਿਰਾਧਾਰ ਕਲਪਨਾ ਨੂੰ ਮੰਨਣ ਲਈ ਤਿਆਰ ਨਹੀਂ ਹੋ ਸਕਦੇ।

ਜੋਧ ਕਵੀ ਕੌਣ ਸੀ ਤੇ ਉਸ ਦੀ ਸੰਸਕ੍ਰਿਤ ਪੁਸਤਕ ਕਿੱਥੇ ਮਿਲਦੀ ਹੈ ? ਇਸ ਦੇ ਉੱਤਰ ਵਿਚ ਸਰਦਾਰ ਗੁਰਪਾਲ ਸਿੰਘ ਜੀ ਸੋਫਵੰਸ ਐਂਡ ਕੰਪਨੀ ਅੰਮ੍ਰਿਤਸਰ ਵਾਲੇ ਆਪਣੇ ਟ੍ਰੈਕਟ 'ਸਰਦਾਰ ਕਾਨ੍ਹ ਸਿੰਘ ਜੀ ਨਾਭਾ ਦੀਆਂ ਗੁਰਮਤਿ ਸੰਬੰਧੀ ਲਿਖਤਾਂ ਦੀ ਪੜਤਾਲ' ਦੇ ਸਫ਼ਾ ੩੪ ਪੁਰ ਲਿਖਦੇ ਹਨ ਕਿ 'ਇਹ ਪੁਸਤਕ ਸ਼ਹਿਰ ਨਾਭਾ ਵਿਚ, ਦੁਰਗਾ ਪ੍ਰੈਸ ਦੇ ਮਾਲਿਕ ਸਰਦਾਰ ਪ੍ਰੇਮ ਸਿੰਘ ਜੀ ਪਾਸ ਮੌਜੂਦ ਹੈ ਤੇ ਉਥੋਂ ਇਹ ਪੁਸਤਕ ਭਾਈ ਸਾਹਿਬ ਸਿੰਘ ਧਮਧਾਣ ਵਾਲਿਆਂ ਨੇ ਦੇਖੀ ਹੈ।''

ਸਰਦਾਰ ਗੁਰਪਾਲ ਸਿੰਘ ਦਾ ਇਹ ਟ੍ਰੈਕਟ ਦਸੰਬਰ ਸੰਨ ੧੯੩੩ ਵਿਚ ਛਪਿਆ ਸੀ ਤੇ ਇਸ ਤੋਂ ਥੋੜੇ ਹੀ ਦਿਨਾਂ ਪਿਛੋਂ ਮੈਂ ਸਰਦਾਰ ਪ੍ਰੇਮ ਸਿੰਘ ਜੀ ਨਾਭਾ ਤੋਂ ਇਸ ਪੁਸਤਕ ਬਾਰੇ ਪੜਤਾਲ ਕੀਤੀ ਸੀ। ਸਰਦਾਰ ਸਾਹਿਬ ਮੇਰੇ ਨਾਲ ਬੜਾ ਹਿਤ ਰਖਦੇ ਸਨ, ਪਰ ਇਹ ਪੁਸਤਕ ਉਨ੍ਹਾਂ ਪਾਸ ਨਹੀਂ ਸੀ ਤੇ ਉਹ ਇਸ ਕਲਪਨਾ ਨੂੰ ਗੱਪ ਸਮਝਦੇ ਸਨ।

ਜੇ ਇਹ ਪੁਸਤਕ ਸਰਦਾਰ ਪ੍ਰੇਮ ਸਿੰਘ ਹੁਰਾਂ ਦੇ ਘਰ ਨਹੀਂ ਤਾਂ ਹੋਰ ਕਿਥੇ ਹੋਈ ? ਸੰਨ ੧੯੩੪ ਵਿਚ ਭਾਈ ਸਾਹਿਬ ਵੀਰ ਸਿੰਘ ਜੀ ਦੇ ਨਾਲ ਮੇਰੀ ਮੁਲਾਕਾਤ ਹੋਈ। ਉਸ ਵੇਲੇ ਮੈਂ ਆਪਣੀ ਪੁਸਤਕ 'ਮੁਦ੍ਰਾ ਰਾਖਸ਼ ਨਾਟਕ' ਦਾ ਪੰਜਾਬੀ ਅਨੁਵਾਦ ਛਾਪ ਰਿਹਾ ਸੀ ਤੇ ਭਾਈ ਸਾਹਿਬ ਸੂਰਜ ਪ੍ਰਕਾਸ਼ ਟਿੱਪਣੀਆਂ ਵਾਲਾ ਸ਼ਾਇਦ ਦੁਬਾਰਾ ਛਾਪਣ ਦਾ ਸੰਕਲਪ

ਰਖਦੇ ਸਨ। ਉਨ੍ਹਾਂ ਨੇ ਮੈਨੂੰ ਸੂਰਜ ਪ੍ਰਕਾਸ਼ ਦੀ ਇਕ ਜਿਲਦ ਸੁਧਾਈ ਵਾਸਤੇ ਦਿਤੀ। ਮੈਂ ਕੰਮ ਦੀ ਬਹੁਲਤਾ ਕਰਕੇ ਉਹ ਜਿਲਦ ਸੋਧ ਤਾਂ ਨਾ ਸਕਿਆ, ਪਰ ਭਾਈ ਸਾਹਿਬ ਨਾਲ ਮਿਲਣ ਜੁਲਣ ਤੇ ਖੁਲ੍ਹੀ ਡੁਲ੍ਹੀ ਵਿਚਾਰ ਕਰਨ ਦਾ ਮੌਕਾ ਮਿਲ ਗਿਆ। ਜੋਧ ਕਵੀ ਦੀ ਪੋਥੀ ਉਨ੍ਹਾਂ ਪਾਸ ਵੀ ਨਹੀਂ ਸੀ। ਸੰਨ ੧੯੩੫ ਈ: ਵਿਚ ਦੁਬਾਰਾ ਛਪੇ ਸੂਰਜ ਪ੍ਰਕਾਸ਼ ਦੇ ਸਫਾ ੨੧੨੯ ਉਤੇ ਆਲਿਮ ਦੀ ਟੂਕ ਹੇਠ ਜਦ ਉਨ੍ਹਾਂ ਨੇ ਲਿਖਿਆ ਕਿ ਇਹ ਪੋਥੀ ਖੋਜ ਨਾਲ ਉਨ੍ਹਾਂ ਨੂੰ ਮਿਲ ਗਈ ਹੈ ਤਾਂ ਮੈਂ ਉਨ੍ਹਾਂ ਤੋਂ ਇਸ ਪੁਸਤਕ ਦੇ ਦੇਖਣ ਦੀ ਮੰਗ ਕੀਤੀ। ਭਾਈ ਸਾਹਿਬ ਮੈਥੋਂ ਵੀ ਪੁਰਾਤਨ ਹੱਥ-ਲਿਖਤਾਂ ਦੀ ਸਹਾਇਤਾ ਲੈਂਦੇ ਰਹਿੰਦੇ ਸਨ, ਇਸ ਲਈ ਯੋਗ ਤਾਂ ਇਹੋ ਸੀ ਕਿ ਉਹ ਇਸ ਪੁਸਤਕ ਦੇ ਦਰਸ਼ਨ ਕਰਾਉਂਦੇ, ਤਾਕਿ ਸੱਤ ਅਸੱਤ ਦਾ ਨਿਰਣਯ ਉਸੇ ਵੇਲੇ ਹੋ ਜਾਂਦਾ, ਪਰ ਭਾਈ ਸਾਹਿਬ ਚੁਪ ਵੱਟ ਗਏ। ਇਹ ਚੁਪ ਇਸ ਕਰਕੇ ਨਹੀਂ ਕਿ ਜੋਧ ਕਵੀ ਦੀ ਨਾਯਾਬ ਚੀਜ਼ ਉਨ੍ਹਾਂ ਪਾਸ ਮੌਜੂਦ ਸੀ, ਤੇ ਉਹ ਉਸ ਨੂੰ ਦਿਖਾਉਣ ਤੋਂ ਝਿਜਕਦੇ ਸਨ, ਬਲਕਿ ਇਸ ਲਈ ਕਿ ਇਸ ਨਵੀਂ ਕਲਪਨਾ ਉਤੇ ਨੁਕਤਾਚੀਨੀ ਛਿੜਨ ਬਾਰੇ ਉਨ੍ਹਾਂ ਦਾ ਦਿਲ ਕੰਬਦਾ ਸੀ ਤੇ ਡਰ ਸੀ ਕਿ ਕਿਤੇ ਸੰਤ ਟਹਿਲ ਸਿੰਘ ਅਤੇ ਸ: ਮਾਨ ਸਿੰਘ ਦੀਆਂ ਪਹਿਲੀਆਂ ਦੋਹਾਂ ਕਲਪਨਾਆਂ ਵਾਂਗੂ ਇਹ ਕਲਪਨਾ ਵੀ ਅਸਮਾਨ ਦਾ ਫੁੱਲ ਨਾ ਸਾਬਤ ਹੋ ਜਾਵੇ। ਭਾਈ ਵੀਰ ਸਿੰਘ ਜੀ ਪਾਰਟੀ-ਬਾਜ਼ੀ ਦੇ ਕਾਰਨ ਅਸਲੀਅਤ ਨੂੰ ਜਾਣਦੇ ਹੋਏ ਵੀ ਉਸ ਦੇ ਉਤੇ ਪਰਦਾ ਪਾਣ ਦੀ ਕੋਸ਼ਿਸ਼ ਕਰਦੇ ਹਨ, ਪਰ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਸੀ ਕਿ ਜੋਧ ਕਵੀ ਦੀ ਕਲਪਨਾ ਤਾਨਸੈਨ ਦੀ ਕਲਪਨਾ ਤੋਂ ਵਧ ਹੈਸੀਅਤ ਨਹੀਂ ਰਖਦੀ ਤੇ ਅਸਲ ਵਿਚ ਉਨ੍ਹਾਂ ਨੇ ਇਹ ਖੋਜ ਦੱਸ ਕੇ ਮੁੜ ਓਹੋ ਸੰਤ ਟਹਿਲ ਸਿੰਘ ਦੀ ਤਰ੍ਹਾਂ ਨੱਕ ਨਾਲੋਂ ਲਾਹ ਕੇ ਬੁਲ੍ਹ ਨਾਲ ਲਾਉਣ ਵਾਲੀ ਗੱਲ ਕੀਤੀ ਹੈ। ਕੋਈ ਸੰਸਕ੍ਰਿਤ ਦਾ ਹਿੰਦੂ ਕਵੀ ਹੋਵੇ ਤੇ ਸੰਮਤ ਦੀ ਥਾਵੇਂ ਆਪਣੀ ਰਚਨਾ ਵਿਚ ਸੰਨ ਹਿਜਰੀ ਦੀ ਵਰਤੋਂ ਕਰੇ ਤੇ ਉਹ ਵੀ ਮੁਸਲਮਾਨੀ ਤਰੀਕੇ ਅਨੁਸਾਰ, ਇਹ ਕਿਵੇਂ ਸੰਭਵ ਹੈ ? ਜਿਥੋਂ ਤਕ ਖੋਜ ਦਾ ਤਅੱਲਕ ਹੈ, ਸੰਸਕ੍ਰਿਤ ਦੇ ਕਵੀਆਂ ਵਿਚ ਜੋਧ ਕਵੀ ਦਾ

ਕਿਤੇ ਜ਼ਿਕਰ ਨਹੀਂ ਆਉਂਦਾ ਤੇ ਸੰਸਕ੍ਰਿਤ ਵਿਚ ਉਸ ਦੀ ਕੋਈ ਪੁਸਤਕ ਦੁਨੀਆ ਦੇ ਪ੍ਰਸਿੱਧ ਪੁਸਤਕਾਲਯਾਂ ਵਿਚੋਂ ਕਿਤੇ ਨਹੀਂ ਮਿਲਦੀ। ਸਬੂਤ ਲਈ ਲਾਹੌਰ, ਗੁਜਰਾਂਵਾਲਾ, ਦਿੱਲੀ, ਬਨਾਰਸ, ਅਲਾਹਬਾਦ, ਮਦਰਾਸ, ਕਲਕੱਤਾ, ਬੰਬਈ, ਪੂਨਾ ਆਦਿ ਹਿੰਦੁਸਤਾਨੀ ਪੁਸਤਕਾਲਯ ਅਤੇ ਲੰਡਨ, ਬਰਲਨ ਆਦਿ ਥਾਵਾਂ ਦੇ ਵਿਦੇਸ਼ੀ ਪੁਸਤਕਾਲਯਾਂ ਦੀਆਂ ਵਿਸਥਾਰ ਸਹਿਤ ਛਪੀਆਂ ਹੋਈਆਂ ਸੂਚੀ ਪਤ੍ਰਾਂ (Catalogues) ਮਿਲ ਸਕਦੀਆਂ ਹਨ, ਤੇ ਜਿਸ ਸੱਜਨ ਨੂੰ ਇਸ ਸੰਬੰਧ ਵਿਚ ਖੋਜ ਕਰਨ ਦੀ ਦਿਲੀ ਚਾਹ ਹੋਵੇ, ਉਹ ਇਨ੍ਹਾਂ ਸੂਚੀ ਪੱਤ੍ਰਾਂ ਨੂੰ ਦੇਖ ਕੇ ਆਪਣਾ ਸੰਦੇਹ ਨਿਵਿਰਤ ਕਰ ਸਕਦਾ ਹੈ।

ਸਿਧਾਂਤ ਇਸ ਬਹਿਸ ਦਾ ਇਹ ਹੈ ਕਿ ਆਲਿਮ ਦਾ ਰਚਨਾ-ਸੰਨ ਉਸ ਦਾ ਆਪਣਾ ਹੈ ਤੇ ਇਹ ਨਾ ਤਾਂ ਤਾਨਸੈਨ ਦਾ ਰਚਨਾ-ਸੰਨ ਹੋ ਸਕਦਾ ਹੈ ਤੇ ਨਾ ਹੀ ਬਿਕ੍ਰਮ ਜਾਂ ਨਵੇਂ ਜ਼ਾਹਿਰ ਕੀਤੇ ਜਾ ਰਹੇ ਜੋਧ ਕਵੀ ਦਾ, ਇਸ ਦੀ ਪੁਸ਼ਟੀ ਲਈ ਆਲਿਮ ਦੀ ਰਚਨਾ-ਸ਼ੈਲੀ ਤੇ ਹੋਰ ਸੂਫ਼ੀ ਕਵੀਆਂ ਦੀ ਰਚਨਾ-ਸ਼ੈਲੀ ਗਵਾਹ ਹੈ। ਆਲਿਮ ਨੇ ਆਪਣੀ ਰਚਨਾ ਵਿਚ ਹਰ ਪਹਿਲੂ ਤੋਂ ਸੂਫ਼ੀ ਕਵੀਆਂ ਦੀ ਹੀ ਤਕ਼ਲੀਦ ਕੀਤੀ ਹੈ।

## ੭

# ਆਲਿਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਆਲਿਮ ਕਵੀ ਦੀ ਰਾਗਮਾਲਾ ਉਞ ਤਾਂ ਹੂ-ਬ-ਹੂ ਇਕੋ ਚੀਜ਼ ਹੈ ਤੇ ਇਸ ਵਿਚ ਖ਼ਾਸ ਫ਼ਰਕ ਕੋਈ ਨਹੀਂ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਬਾਰੇ ਇਉਂ ਮਾਲੂਮ ਹੁੰਦਾ ਹੈ ਕਿ ਇਹ ਫ਼ਾਰਸੀ ਅੱਖਰਾਂ ਦੇ ਕਿਸੇ ਕਿੱਸੇ ਮਾਧਵਾ ਨਲ ਕਾਮ ਕੰਦਲਾ ਤੋਂ ਨਕਲ ਕੀਤੀ ਗਈ ਹੈ, ਜਿਸ ਕਰਕੇ ਆਲਿਮ ਦੀਆਂ ਆਮ ਪੁਸਤਕਾਂ ਦੇ ਮੁਕਾਬਲੇ ਤੇ ਇਸ ਵਿਚ ਕਈ ਲਫ਼ਜ਼ੀ ਗ਼ਲਤੀਆਂ ਪਾਈਆਂ ਜਾਂਦੀਆਂ ਹਨ। ਕੇਵਲ ਆਲਿਮ ਹੀ ਨਹੀਂ, ਹੋਰ ਜਿਤਨੇ ਵੀ ਮੁਸਲਮਾਨ ਸੂਫ਼ੀ ਕਵੀ

ਹਿੰਦੀ ਵਿਚਕਵਿਤਾ ਲਿਖਦੇ ਰਹੇ ਹਨ,ਉਹ ਫ਼ਾਰਸੀ ਅੱਖਰਾਂ ਦੀ ਹੀ ਵਰਤੋਂ ਕਰਦੇ ਰਹੇ ਹਨ। ਸ਼ੇਖ਼ ਕੁਤਬਨ, ਮਲਕ ਮੁਹੰਮਦ ਜਾਇਸੀ,ਕਵੀ ਉਸਮਾਨ ਅਤੇ ਨੂਰ ਮੁਹੰਮਦ ਰਚਿਤ ਹਿੰਦੀ ਦੀਆਂ ਫ਼ਾਰਸੀ ਲਿਖਤਾਂ ਮਿਲਦੀਆਂ ਹਨ। ਪੰਜਾਬੀ ਦੇ ਮੁਸਲਮਾਨ ਕਵੀ ਵੀ ਆਪਣੀਆਂ ਰਚਨਾਵਾਂ ਆਮ ਤੌਰ ਤੇ ਫ਼ਾਰਸੀ ਅੱਖਰਾਂ ਵਿਚ ਹੀ ਲਿਖਦੇ ਰਹੇ ਹਨ। ਪੁਰਾਣੀਆਂ ਫ਼ਾਰਸੀ ਲਿਖਤਾਂ ਵਿਚ 'ਪੇ' ਦੀ ਥਾਵੇਂ 'ਬੇ', 'ਟੇ' ਦੀ ਥਾਵੇਂ 'ਤੇ' ਅਤੇ 'ਗਾਫ਼' ਦੀ ਥਾਵੇਂ 'ਕਾਫ਼' ਦੀ ਆਮ ਵਰਤੋਂ ਸੀ ਅਤੇ ਹਰਫ਼ਾਂ ਦੇ ਨੁਕਤੇ ਵੀ ਬਹੁਤੀ ਵੇਰ ਛੱਡ ਦਿੱਤੇ ਜਾਂਦੇ ਸਨ। ਸਾਡੇ ਕਿਸੇ ਅਨਜਾਣ ਲਿਖਾਰੀ ਨੇ ਫ਼ਾਰਸੀ ਲਿਖਤ ਦੇ ਇਸ ਫ਼ਰਕ ਨੂੰ ਨਾ ਸਮਝਿਆ ਤੇ ਰਾਗਮਾਲਾ ਫ਼ਾਰਸੀ ਅੱਖਰਾਂ ਵਿਚੋਂ ਗ਼ਲਤ ਨਕਲ ਕਰ ਲਈ। ਉਸ ਦੀ ਇਸ ਗ਼ਲਤੀ ਦਾ ਸਬੂਤ ਹੇਠ ਲਿਖੇ ਸ਼ਬਦਾਂ ਤੋਂ ਮਿਲਦਾ ਹੈ:—

| ਸ਼ੁੱਧ ਸ਼ਬਦ | ਅਸ਼ੁੱਧ |
|---|---|
| ਮਿਸ਼ਟਾਂਗ | ਮਸਤ ਅੰਗ |
| ਬਰਬਲ | ਪ੍ਰਬਲ |
| ਕਾਲਿੰਗਾ | ਕਾਲੰਕਾ |
| ਮਾਲਵ | ਸਾਲੂ |
| ਕੁੰਕਨੀ | ਗੁਨਗੁਨੀ |
| ਸੂਹਵਿ | ਸੂਹਉ |
| ਜਲੰਧਰ | ਜਵਲੀਧਰ (ਜਬਲੀਧਰ*) |

ਇਸ ਗ਼ਲਤੀ-ਨਾਮੇ ਦੇ ਸ਼ੁੱਧ ਪਾਠ ਆਲਿਮ ਦੀ ਮਾਧਵਾ ਨਲ ਕਾਮ ਕੰਦਲਾ ਵਿਚੋਂ ਲਏ ਹਨ ਅਤੇ ਅਸ਼ੁੱਧ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਵਿਚੋਂ, ਤੇ ਇਸ ਦੀ ਪੁਸ਼ਟੀ ਲਈ ਸੰਸਕ੍ਰਿਤ ਅਤੇ ਹਿੰਦੀ

* ਨਾਭੇ, ਬਾਬਾ ਸਾਹਿਬ ਦੇ ਡੇਰੇ, ਇਕ ਪੁਰਾਤਨ ਹੱਥ-ਲਿਖਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ ਜਿਨ੍ਹਾਂ ਵਿਚ ਜਬਲੀਧਰ ਦੀ ਥਾਵੇਂ ਸਗਲੀਧਰ ਪਾਠ ਹੈ ਅਤੇ ਇਸੇ ਤਰ੍ਹਾਂ ਹੋਰ ਬਹੁਤ ਸਾਰੇ ਪਾਠ-ਭੇਦ ਹਨ।

ਕਵੀਆਂ ਦੀਆਂ ਕਈ ਪੁਰਾਤਨ ਰਾਗਮਾਲਾ, ਜੋ 'ਪ੍ਰਿਥਮੈ ਭੈਰਵੋ ਰਾਗੋ...' ਤੋਂ ਸ਼ੁਰੂ ਹੁੰਦੀਆਂ ਹਨ, ਮੇਰੇ ਪਾਸ ਮੌਜੂਦ ਹਨ, ਜਿਨ੍ਹਾਂ ਤੋਂ ਆਲਿਮ ਦੇ ਪਾਠ ਸਹੀ ਸਾਬਤ ਹੋਏ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਦੀਆਂ ਗ਼ਲਤੀਆਂ ਦਾ ਪਤਾ ਲੱਗਿਆ ਹੈ। ਮਾਲਵ ਦੀ ਥਾਵੇਂ 'ਸਾਲੂ', ਕੁੰਕਨੀ ਦੀ ਥਾਵੇਂ 'ਗੁਨਗੁਨੀ' ਤੇ ਜਲੰਧਰ ਦੀ ਥਾਵੇਂ 'ਜਵਲੀਧਰ' ਅਥਵਾ 'ਜਬਲੀਧਰ' ਪਾਠ ਕਿਵੇਂ ਬਣ ਗਿਆ, ਇਹ ਸ਼ਬਦਾਂ ਦਾ ਇਨਕਲਾਬ ਭਾਸ਼ਾ ਵਿਗਜ਼ਾਨੀਆਂ ਨੂੰ ਵੀ ਇਕ-ਦਮ ਚਕ੍ਰਿਤ ਕਰ ਦੇਣ ਵਾਲਾ ਹੈ, ਇਸੇ ਕਰਕੇ ਪੰਥ ਪ੍ਰਸਿੱਧ ਕਵੀ ਭਾਈ ਸੰਤੋਖ ਸਿੰਘ ਨੇ ਰਾਗਮਾਲਾ ਨੂੰ ਆਲਿਮ ਕਵੀ ਦੀ ਦਸਦਿਆਂ ਹੋਇਆਂ ਗ਼ਲਤ ਕਰਾਰ ਕਰ ਦਿੱਤਾ ਹੈ ਤੇ ਲਿਖਿਆ ਹੈ :-

> ਰਾਗਮਾਲਾ ਸ੍ਰੀ ਗੁਰੂ ਕੀ ਕ੍ਰਿਤ ਨਹਿ, ਹੈ ਮੁੰਦਾਵਣੀ ਲਗਿ ਗੁਰ ਬੈਨ ॥ ਇਸ ਮਹਿ ਨਹਿ ਸੰਸੈ ਕਛੁ ਕਰੀਅਹਿ,ਜੇ ਸੰਸੈ ਅਵਿਲੋਕਹ ਨੈਨ ॥ ਮਾਧਵ ਨਲ ਆਲਮ ਕਵਿ ਕੀਨਸਿ,ਤਿਸ ਮਹਿ ਨ੍ਰਿਤਕਾਰੀ ਕਹਿ ਤੈਨ ॥ ਰਾਗ ਰਾਗਨੀ ਨਾਮ ਗਿਨੇ ਤਹਿ, ਯਾਂ ਤੇ ਸ੍ਰੀ ਅਰਜਨ ਕ੍ਰਿਤ ਹੈ ਨ ॥੪੦॥ ਇਹ ਸੁਧ ਨਹੀਂ† ਲਿਖੀ ਇਹ ਗੁਰੂ ਨੇ, ਕਿਧੋ ਸਿਖ ਕਾਹੂ ਲਿਖ ਦੀਨ ॥ ਰਾਗ ਨਾਮ ਸਭ ਜਾਨੈ ਰਾਗੀ, ਯਾ ਕਾਰਣ ਲਿਖ ਦਈ ਪ੍ਰਬੀਨ ॥
>
> —ਗੁਰ ਪ੍ਰਤਾਪ ਸੂਰਯ, ਰਾਸਿ ੩, ਅੰਸ ੪੯

ਭਾਈ ਸਾਹਿਬ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ, ਭਾਈ ਕਾਨ੍ਹ ਸਿੰਘ ਜੀ ਨੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਅਤੇ

---

†'ਨਹੀਂ' ਸ਼ਬਦ ਦਿਹਲੀ ਦੀਪਕ ਨਜ਼ਾਯ ਅਨੁਸਾਰ ਇਸ ਤੁਕ ਵਿਚ ਦੋਹੀਂ ਪਾਸੀਂ ਅਰਥ ਦਿੰਦਾ ਹੈ। ਅਰਥਾਤ—'ਇਹ ਰਾਗਮਾਲਾ ਸੁੱਧ ਨਹੀਂ', ਗ਼ਲਤ ਹੈ ਅਤੇ ਇਹ ਗੁਰੂ ਸਾਹਿਬ ਨੇ ਨਹੀਂ ਲਿਖੀ'। ਇਸ ਤਰ੍ਹਾਂ ਇਸ ਤੁਕ ਦੇ ਅਰਥ ਬਣਦੇ ਹਨ, ਪਰ ਭਾਈ ਵੀਰ ਸਿੰਘ ਜੀ 'ਸੁੱਧ ਨਹੀਂ' ਦੇ ਅਰਥ 'ਮੈਨੂੰ ਖਬਰ ਨਹੀਂ' ਕਰਦੇ ਹਨ, ਜੋ ਗ਼ਲਤ ਹਨ।

ਡਾਕਟਰ ਬਲਬੀਰ ਸਿੰਘ ਜੀ ਨੇ ਸ੍ਰੀ ਚਰਣ ਹਰੀ ਵਿਸਥਾਰ, ਵਿਚ ਰਾਗ ਮਾਲਾ ਦੇ ਨਕਸ਼ੇ ਤਾਂ ਛਾਪ ਦਿੱਤੇ ਹਨ, ਪਰ ਇਨ੍ਹਾਂ ਲਫ਼ਜ਼ੀ ਗ਼ਲਤੀਆਂ ਉਤੇ ਰੋਸ਼ਨੀ ਪਾਉਣ ਦੀ ਖੇਚਲ ਨਹੀਂ ਕੀਤੀ। ਭਾਈ ਵੀਰ ਸਿੰਘ ਅਤੇ ਡਾਕਟਰ ਬਲਬੀਰ ਸਿੰਘ ਜੀ ਅਸਲ ਵਿਚ ਰਾਗ ਵਿਦਯਾ ਦੇ ਏਨੇ ਮਾਹਿਰ ਨਹੀਂ ਹਨ, ਜਿਸ ਕਰਕੇ ਉਨ੍ਹਾਂ ਨੇ ਰਾਗਮਾਲਾ ਦੀ ਕੁੰਕਨੀ ਦੀ ਅਪਭ੍ਰੰਸ਼ ਗੁਨਗੁਨੀ ਰਾਗਣੀ ਨੂੰ ਰਾਗ ਰਾਗਣੀਆਂ ਵਿਚ ਕਿਤੇ ਥਾਂ ਨਹੀਂ ਦਿੱਤੀ ਤੇ ਇਉਂ ਜਾਪਦਾ ਹੈ ਕਿ ਉਹ ਇਸ ਦਾ ਅਰਥ ਗ਼ਲਤੀ ਨਾਲ 'ਗੁਣੀ ਜਨ' ਸਮਝ ਗਏ ਹਨ। (ਦੇਖੋ, ਚਰਣ ਹਰੀ ਵਿਸਥਾਰ, ਸਫ਼ਾ ੭੫੯ ਅਤੇ ਸ੍ਰੀ ਗੁਰੂ ਗ੍ਰੰਥ ਕੋਸ਼ ਦੇ ਅੰਤ ਵਿਚ ਰਾਗਮਾਲਾ ਦੇ ਨਕਸ਼ੇ।) ਇਸੇ ਤਰ੍ਹਾਂ ਗੁਰਮਤਿ ਸੰਗੀਤ ਦੀ ਕਲਪਨਾ ਵਿਚ ਹੋਰ ਵੀ ਅਨੇਕਾਂ ਗ਼ਲਤੀਆਂ ਇਨ੍ਹਾਂ ਮਾਨ ਯੋਗ ਵਿਦਵਾਨਾਂ ਨੇ ਅਤੇ ਇਨ੍ਹਾਂ ਦੇ ਪੂਜਯ ਪਿਤਾ ਡਾਕਟਰ ਚਰਨ ਸਿੰਘ ਜੀ ਨੇ ਕੀਤੀਆਂ ਹਨ।

੮

## ਰਾਗਮਾਲਾ ਦੇ ਅਧਿਆਤਮਕ ਅਰਥ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਦੇ ਨਾਲ ਆਲਿਮ ਕਵੀ ਦੀ ਮਾਧਵਾਨਲ ਕਾਮ ਕੰਦਲਾ ਦਾ ਮੁਕਾਬਲਾ ਕਰ ਕੇ ਮੇਰੇ ਇਕ ਮਿਤ੍ਰ ਨੇ ਕਿਤਨੇ ਹੀ ਪਾਠ-ਭੇਦ ਲੱਭੇ ਹਨ ਤੇ ਰਾਗਮਾਲਾ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਸਾਬਤ ਕਰਨ ਲਈ ਉਸ ਨੇ ਮੇਰੇ ਪਾਸ ਕਈ ਵੇਰ ਆਪਣੇ ਖ਼ਿਆਲ ਜ਼ਾਹਰ ਕੀਤੇ ਹਨ ਕਿ ਰਾਗਮਾਲਾ ਦੇ ਅਰਥ 'ਫੀਲੁ ਰਬਾਬੀ ਬਲਦੁ ਪਖਾਵਜੁ...ਜਾਂ ਹੋਰ ਅਜਿਹੇ ਸ਼ਬਦਾਂ ਦੀ ਤਰ੍ਹਾਂ ਅਧਯਾਤਮਕ ਰੂਪ ਵਿਚ ਹੋ ਸਕਦੇ ਹਨ। ਪਰ ਮੈਂ ਉਨ੍ਹਾਂ ਨੂੰ ਉੱਤਰ ਦਿੱਤਾ ਹੈ ਕਿ ਇਕੱਲੀ ਰਾਗਮਾਲਾ ਦੇ ਹੀ ਕਿਉਂ, ਜੇ ਇਸ ਦੇ ਨਾਲ ਹੀ ਆਲਿਮ ਦੀ ਬਾਕੀ ਰਚਨਾ (ਮਾਧਵਾਨਲ ਕਾਮ ਕੰਦਲਾ) ਨੂੰ ਵੀ ਮਿਲਾ ਲਿਆ ਜਾਵੇ ਤਾਂ ਇਸ ਦੇ ਅਧਿਆਤਮਕ ਰੂਪ ਵਿਚ ਹੋਰ ਵੀ ਸੋਹਣੇ ਅਰਥ ਹੋਣਗੇ, ਜਿਵੇਂ ਕਿ ਸੱਯਦ ਵਾਰਿਸ ਸ਼ਾਹ ਨੇ ਕਿੱਸਾ ਹੀਰ ਦੇ ਅਖੀਰ ਵਿਚ

ਲਿਖਿਆ ਹੈ :—

ਹੀਰ ਰੂਹ ਤੇ ਚਾਕ ਕਲਬੂਤ ਜਾਣੋ,
ਬਾਲ ਨਾਥ ਇਹ ਪੀਰ ਸਦਾਇਆ ਈ।
ਇਹ ਰੂਹ ਕਲਬੂਤ ਦਾ ਜ਼ਿਕਰ ਸਾਰਾ,
ਨਾਲ ਅਕਲ ਦੇ ਮੇਲ ਮਿਲਾਇਆ ਈ।

ਤੇ ਅਕਲ ਦੇ ਮੇਲ-ਮਿਲਾਊ ਰਹੱਸਵਾਦ ਵਿਚ ਸਿਆਹੀ ਦੀ ਵਿਧਿ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬਹੁਤੀਆਂ ਪ੍ਰਾਚੀਨ ਬੀੜਾਂ ਵਿਚ ਚੜ੍ਹੀ ਹੋਈ ਮਿਲਦੀ ਹੈ, ਬਾਹਰ ਨਹੀਂ ਰਹਿਣੀ ਚਾਹੀਦੀ, ਤੇ ਹੋਰ ਸਾਖੀਆਂ ਜਾਂ ਕਵਿਤਾਵਾਂ ਵੀ ਗੁਰੂ ਸਾਹਿਬ ਦੀਆਂ ਕਿਰਤਾਂ ਦੱਸ ਕੇ ਸ਼ਾਮਲ ਕੀਤੀਆਂ ਜਾ ਸਕਦੀਆਂ ਹਨ, ਅਤੇ ਇਸ ਤਰ੍ਹਾਂ ਕਰਨ ਤੇ ਜਦ ਸਿਖ ਜਨਤਾ ਦੀ ਸੋਚ ਨੂੰ ਚੰਗੀ ਤਰ੍ਹਾਂ ਜੰਦਰੇ ਵਜ ਜਾਣਗੇ ਤਾਂ ਵਾਰਿਸ ਸ਼ਾਹ ਦੀ ਉਪਰੋਕਤ ਬੈਂਤ ਦਾ ਅੰਤਲਾ ਮਿਸਰਾ ਠੀਕ ਫੱਬੇਗਾ :—

ਵਾਰਿਸ ਸ਼ਾਹ ਮੀਆਂ ਲੋਕਾਂ ਕਮਲਿਆਂ ਨੂੰ,
ਕਿੱਸਾ ਜੋੜ ਹੁਸ਼ਿਆਰ ਸੁਣਾਇਆ ਈ।

੯

## ਰਾਗਮਾਲਾ ਦੇ ਹਾਮੀਆਂ ਦੇ ਤਿੰਨ ਖ਼ਿਆਲ

ਸਾਹਿੱਤ ਦੇ ਪਾਰਖੂਆਂ ਅਗੇ ਇਹ ਗੱਲ ਚੰਗੀ ਤਰ੍ਹਾਂ ਰੌਸ਼ਨ ਹੈ ਕਿ ਰਾਗਮਾਲਾ ਗੁਰਬਾਣੀ ਨਹੀਂ ਤੇ ਰਾਗਮਾਲਾ ਖ਼ੁਦ ਵੀ ਦਸਦੀ ਹੈ ਕਿ ਉਹ ਰਾਗਾਂ ਦੀ ਮਾਲਾ ਹੈ—ਗੁਰਬਾਣੀ ਨਹੀਂ, ਪਰ ਫੇਰ ਵੀ ਜੇ ਤੋੜ ਮਰੋੜ ਕੇ ਇਸ ਦੇ ਵਿਚੋਂ ਅਧਿਆਤਮਕ ਅਰਥ ਕੱਢੇ ਜਾਣ ਤਾਂ ਇਸ ਧੱਕੇ ਦਾ ਕੀ ਇਲਾਜ ਕੀਤਾ ਜਾ ਸਕਦਾ ਹੈ। ਰਾਗਮਾਲਾ ਦੇ ਹਾਮੀ ਇਸ ਨੂੰ ਗੁਰਬਾਣੀ ਸਾਬਤ ਕਰਨ ਲਈ ਆਲਿਮ ਦੀ ਥਾਵੇਂ ਇਸ ਦੇ ਤਿੰਨ ਲੇਖਕ ਮੰਨਦੇ ਹਨ :—ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਭਾਈ ਗੁਰਦਾਸ ਜੀ। ਜਦ ਮੈਂ

ਪਿਛਲੇ ਕਈ ਸਾਲਾਂ ਵਿਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੂੰ ਮਿਲਦਾ ਰਿਹਾ ਹਾਂ ਤਾਂ ਉਹ ਮੇਰੇ ਪੁੱਛਣ ਪਰ ਕਿ ਜੇ ਰਾਗਮਾਲਾ ਆਲਿਮ ਕ੍ਰਿਤ ਨਹੀਂ ਤਾਂ ਇਸ ਦਾ ਅਸਲ ਲੇਖਕ ਕੌਣ ਹੈ ? ਇਸ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਕਈ ਕਈ ਬਿਆਨ ਬਦਲਦੇ ਰਹੇ ਹਨ। ਇਕ ਵੇਰ ਉਨ੍ਹਾਂ ਨੇ ਦੱਸਿਆ ਸੀ ਕਿ ਰਾਗਮਾਲਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ ਤੇ ਦੂਜੀ ਵੇਰ ਉਨ੍ਹਾਂ ਨੇ ਭਾਈ ਗੁਰਦਾਸ ਜੀ ਦੀ ਰਚਨਾ ਦੱਸੀ ਸੀ। ਇਸ ਤੋਂ ਬਿਨਾਂ ਤੀਜੀ ਵੇਰ ਸੰਨ ੧੯੪੧ ਦੀਆਂ ਸਰਦੀਆਂ ਵਿਚ ਜਦ ਮੈਂ ਉਨ੍ਹਾਂ ਨੂੰ ਮਿਲਿਆ ਸੀ ਤਾਂ ਉਨ੍ਹਾਂ ਦਾ ਬਿਆਨ ਸੀ ਕਿ ਰਾਗਮਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ ਤੇ ਇਹ ਰਚਨਾ ਗੁਰੂ ਜੀ ਨੇ ਸੰਗਲਾ ਦੀਪ ਵਿਚ ਸ਼ਿਵਨਾਭ ਰਾਜੇ ਦੇ ਪਾਸ ਕੀਤੀ ਸੀ। ਜਿਥੋਂ ਤਕ ਉਨ੍ਹਾਂ ਦੇ ਬਚਨ ਮੈਨੂੰ ਯਾਦ ਹਨ, ਉਨ੍ਹਾਂ ਦੇ ਇਸ ਕਥਨ ਤੋਂ ਕਰਤਾਰ ਪੁਰ ਵਾਲੀ ਬੀੜ ਦੇ ਉਸ ਤਤਕਰੇ ਵਲ ਇਸ਼ਾਰਾ ਸੀ ਜਿਸ ਵਿਚ 'ਰਾਗਮਾਲਾ ਤਥਾ ਸਿੰਗਲ ਦੀਪ ਕੀ ਸ਼ਿਵ ਨਾਭ ਰਾਜੇ ਕੀ ਬਿਧਿ*' ਇਹ ਲਫ਼ਜ਼ ਲਿਖੇ ਹੋਏ ਹਨ। ਭਾਈ ਸਾਹਿਬ ਇਸ ਲਿਖਤ ਦੇ ਆਧਾਰ ਤੇ ਰਾਗਮਾਲਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਮੰਨਦੇ ਹਨ, ਪਰ ਸ਼ਾਇਦ ਉਨ੍ਹਾਂ ਨੂੰ ਪਤਾ ਹੋਵੇ ਕਿ ਇਸ ਬੀੜ ਵਿਚ ਕਈ ਹੋਰ ਵੀ ਵਾਧੂ ਗੱਲਾਂ ਹਨ, ਜਿਨ੍ਹਾਂ ਦੀ ਲੋੜ ਨਹੀਂ ਸੀ, ਜਿਵੇਂ ਭੱਟਾਂ ਦੇ ਸਵੈਯਾਂ ਦੇ ਅੰਤ ਫ਼ਾਰਸੀ ਅੱਖਰਾਂ ਵਿਚ ਪ੍ਰਾਣ ਸੰਗਲੀ ਮਹਲਾ ੧ ਲਿਖਿਆ ਹੈ ਤੇ ਇਸੇ ਤਰ੍ਹਾਂ 'ਰਾਮ ਕਬੀਰ ਕੋ ਸਾਲੋ' ਆਦਿ ਸ਼ਬਦ ਲਿਖ ਕੇ ਕੱਟੇ ਹੋਏ ਹਨ।

ਪ੍ਰਸਿੱਧ ਵਿਦਵਾਨ ਪੰਡਿਤ ਤਾਰਾ ਸਿੰਘ ਜੀ ਨਿਰਮਲੇ ਗੁਰਮਤਿ

---

* 'ਤਥਾ' ਦਾ ਅਰਥ ਹੈ 'ਅਤੇ'। ਕਈ ਸੱਜਨ ਇਸ ਸ਼ਬਦ ਦਾ ਅਰਥ 'ਯਾ' ਕਰਦੇ ਹਨ, ਜੋ ਠੀਕ ਨਹੀਂ ਹੈ, ਕਿਉਂਕਿ ਇਸ ਬੀੜ ਵਿਚ, ਜਿਸ ਦਾ ਹਵਾਲਾ ਦਿੱਤਾ ਗਿਆ ਹੈ, ਇਕ ਥਾਂ ਤਤਕਰੇ ਵਿਚ ਲਿਖਿਆ ਹੈ 'ਸਵੈਯੇ ਕਲ ਕੇ ਤਥਾ ਹੋਰਨਾ ਕੇ।' ਤੇ ਇਸ 'ਤਥਾ' ਦਾ ਅਰਥ 'ਅਤੇ' ਹੀ ਹੋ ਸਕਦਾ ਹੈ।

ਨਿਰਣਯ ਸਾਗਰ ਦੇ ੨੩ਵੇਂ ਅਧਯਾਯ ਵਿਚ ਇਕ ਕਲਮ ਦੀਆਂ ਲਿਖੀਆਂ ਨਾ ਹੋਣ ਕਰਕੇ ਕਰਤਾਰਪੁਰੀ ਬੀੜ ਅਤੇ ਭਾਈ ਬੰਨੋ ਵਾਲੀ ਬੀੜ ਨੂੰ ਪ੍ਰਮਾਣੀਕ ਨਹੀਂ ਮੰਨਦੇ ਤੇ ਉਹ ਇਨ੍ਹਾਂ ਵਿਚ ਇਨ੍ਹਾਂ ਦੇ ਪੁਜਾਰੀਆਂ ਦੇ ਹੱਥੀਂ ਰਾਗਮਾਲਾ ਸ਼ਾਮਲ ਹੋਣ ਬਾਰੇ ਇਸ ਤਰ੍ਹਾਂ ਲਿਖਦੇ ਹਨ :—

ਕਿੰਤੂ ਮਾਲ (ਰਾਗਮਾਲਾ) ਯੁਤ ਗ੍ਰੰਥ ਜੋ, ਅਤ ਹੀ ਭਏ ਤਿਆਰ ।
ਕਮ ਬਾਨੀ ਗਨਿ ਸਿਖ ਹਮ, ਮਤ ਨ ਕਰੇਂ ਸਤਕਾਰ ॥ ੫੬ ॥
ਯਾਂ ਡਰ ਤੇ ਗਹਿ ਦੁਹੂ ਨੈ, ਭਲੀ ਲਿਖਾਈ ਮਾਹਿ ।
ਇਤਯਾਦਿਕ ਬਹੁ ਬੀਜ ਸੇ, ਨਾ ਗੁਰੂ ਕੀ ਕ੍ਰਿਤ ਚਾਹਿ ॥ ੫੭ ॥

ਇਹ ਸ਼ੰਕਾ ਅਜ ਦੀ ਨਹੀਂ, ਸੰਮਤ ੧੯੪੦ ਬਿ: ਦੀ ਹੱਥ-ਲਿਖਤ ਪੁਸਤਕ ਵਿਚੋਂ ਨਕਲ ਕੀਤੀ ਗਈ ਹੈ । ਇਸ ਨੂੰ ਪੜ੍ਹ ਕੇ ਤੇ ਕਰਤਾਰ ਪੁਰੀ ਬੀੜ ਦੇ ਨਵੇਂ ਵਾਧਿਆਂ ਨੂੰ ਦੇਖ ਕੇ ਪਾਠਕ ਅੰਦਾਜ਼ਾ ਲਾ ਸਕਦੇ ਹਨ ।

ਭਾਈ ਵੀਰ ਸਿੰਘ ਜੀ ਰਾਗਮਾਲਾ ਦੇ ਤਿੰਨ ਲੇਖਕ ਮੰਨਦੇ ਹਨ, ਪਰ ਉਨ੍ਹਾਂ ਦੇ ਪਿਤਾ ਡਾਕਟਰ ਚਰਨ ਸਿੰਘ ਦੇ ਨਾਮ ਹੇਠ ਜੋ ਗੁਰਮਤਿ ਸੰਗੀਤ ਨਿਰਣਯ ਛਪਿਆ ਹੈ ਉਸ ਵਿਚ ਰਾਗਾਂ ਦੇ ਆ ਕੇ ਅਰਜ਼ ਕਰਨ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੁਕਮ ਨਾਲ ਭਾਈ ਗੁਰਦਾਸ ਦੇ ਹੱਥੀਂ ਰਾਗਮਾਲਾ ਦੇ ਲਿਖੇ ਜਾਣ ਦਾ ਜ਼ਿਕਰ ਹੈ, ਜਿਸ ਦਾ ਮਤਲਬ ਹੈ ਕਿ ਰਾਗਮਾਲਾ ਜਾਂ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਿਖੀ ਤੇ ਜਾਂ ਭਾਈ ਗੁਰਦਾਸ ਜੀ ਨੇ । ਫ਼ੈਸਲਾ ਕੋਈ ਨਹੀਂ ਦਿੱਤਾ ਤੇ ਇਸ ਲਿਖਤ ਵਿਚ ਵਹਿਮ ਭਰੇ ਖ਼ਿਆਲ ਭਰ ਕੇ ਗੱਲ ਨੂੰ ਗੋਲ ਮੋਲ ਰਖਿਆ ਗਿਆ ਹੈ (ਸਬੂਤ ਲਈ ਦੇਖੋ 'ਚਰਣ ਹਰੀ ਵਿਸਥਾਰ' ਸਫ਼ਾ ੭੯੯) । ਗਿਆਨੀ ਸਾਹਿਬ ਸਿੰਘ ਧਮਧਾਣ ਵਾਲਿਆਂ ਨੇ ਸਾਫ਼ ਤੌਰ ਤੇ ਰਾਗਮਾਲਾ ਨੂੰ ਭਾਈ ਗੁਰਦਾਸ ਦੀ ਰਚਨਾ ਦਸਿਆ ਹੈ ਤੇ ਲਿਖਿਆ ਹੈ ਕਿ ਇਸ ਦੀ ਰਚਨਾ ਉਨ੍ਹਾਂ ਨੇ ਸਤਿਗੁਰਾਂ ਦੇ ਹੁਕਮ ਨਾਲ ਛੰਦਾ-ਬੰਦੀ ਵਿਚ ਕੀਤੀ ਸੀ । ਇਸ ਦੇ ਆਦਿ ਜਾਂ ਅੰਤ ਵਿਚ ਨਿਮ੍ਰਤਾ ਦੇ ਖ਼ਿਆਲ ਨਾਲ ਭਾਈ ਗੁਰਦਾਸ ਨੇ ਆਪਣਾ ਨਾਮ ਕਿਤੇ ਨਹੀਂ ਲਿਖਿਆ । ਸਬੂਤ ਲਈ ਦੇਖੋ 'ਰਾਗਮਾਲਾ

ਪ੍ਰਬੋਧ' (ਪੁਰਾਣੀ ਛਪੀ ਹੋਈ) ਸਫ਼ਾ ੧੪।

ਇਹ ਹਨ ਰਾਗਮਾਲਾ ਬਾਰੇ ਕਲਪਿਤ ਖ਼ਿਆਲ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਅਸਲੀ ਲੇਖਕ ਦੇ ਨਾਮ ਨੂੰ ਗੁੰਮ ਕਰਨ ਤੇ ਇਸ ਨਿਕੰਮੀ ਜਿਹੀ ਰਚਨਾ ਨੂੰ, ਇਸ ਖ਼ਿਆਲ ਨਾਲ ਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋ ਗਈ ਹੈ, ਇਸ ਲਈ ਇਸ ਨੂੰ ਕੱਢਣ ਦੀ ਥਾਵੇਂ ਜ਼ਰੂਰ ਗੁਰਬਾਣੀ ਸਾਬਤ ਕਰਨਾ ਚਾਹੀਦਾ ਹੈ, ਕਿਤਨੀ ਬਣਾਉਟ ਤੇ ਹੀਲਾ-ਸਾਜ਼ੀ ਤੋਂ ਕੰਮ ਲਿਆ ਜਾ ਰਿਹਾ ਹੈ। ਖੋਜ ਅਤੇ ਦਿਆਨਤਦਾਰੀ ਕਿਸ ਚੀਜ਼ ਦਾ ਨਾਮ ਹੈ, ਇਹ ਇਸ ਬਹਿਸ ਵਿਚ ਲਾ-ਪਤਾ ਹਨ ਤੇ ਇੰਜ ਜਾਪਦਾ ਹੈ ਕਿ ਰਵਾਦਾਰੀ ਦੇ, ਇਸ ਪਾਰਟੀ-ਬਾਜ਼ੀ ਵਿਚ ਪੈ ਕੇ, ਪਰ ਕੱਟੇ ਗਏ ਹਨ।

੧੦

# ਗੁਰਮਤਿ ਸੰਗੀਤ ਅਤੇ ਰਾਗਮਾਲਾ

ਸਿਖ ਗੁਰੂ ਸਾਹਿਬਾਨ ਬਾਰੇ ਇਹ ਕਹਿਣਾ ਕਿ ਉਨ੍ਹਾਂ ਨੇ ਹੋਰ ਸੰਗੀਤਾਂ ਨਾਲੋਂ ਵੱਖਰਾ ਗੁਰਮਤਿ ਸੰਗੀਤ ਕਾਇਮ ਕੀਤਾ ਹੈ, ਇਹ ਗੱਲ ਮੰਨਣ ਵਿਚ ਨਹੀਂ ਆ ਸਕਦੀ। ਗੁਰੂ ਸਾਹਿਬਾਨ ਨੇ ਬਾਣੀ ਲਿਖੀ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਰਾਗਾਂ ਵਿਚ ਹੈ। ਰਾਗਮਾਲਾ ਨਾਲ ਇਨ੍ਹਾਂ ਰਾਗਾਂ ਦਾ ਕੋਈ ਸੰਬੰਧ ਨਹੀਂ ਹੈ, ਕਿਉਂਕਿ ਰਾਗਮਾਲਾ ਵਿਚ ਜੋ ੬ ਰਾਗ ਪ੍ਰਧਾਨ ਮੰਨੇ ਹਨ, ਉਨ੍ਹਾਂ ਵਿਚੋਂ ਮਾਲ ਕੌਂਸ, ਦੀਪਕ ਅਤੇ ਮੇਘ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ। ਇਸ ਤੋਂ ਇਲਾਵਾ ਗੁਰੂ ਜੀ ਨੇ ਪ੍ਰਧਾਨ ਸ੍ਰੀ ਰਾਗ ਮੰਨਿਆ ਹੈ ਤੇ ਰਾਗਮਾਲਾ ਨੇ ਮੁਖ ਪਦਵੀ ਭੈਰਵ ਰਾਗ ਨੂੰ ਦਿਤੀ ਹੈ, ਇਹ ਫ਼ਰਕ ਕੋਈ ਥੋੜ੍ਹਾ ਨਹੀਂ। ਰਾਗਮਾਲਾ ਗਉੜੀ, ਗੂਜਰੀ, ਧਨਾਸਰੀ, ਸੋਰਠਿ ਆਦਿ ਨੂੰ ਰਾਗਣੀਆਂ ਕਹਿ ਕੇ ਪੁਕਾਰਦੀ ਹੈ ਤੇ ਗੁਰੂ ਜੀ ਇਨ੍ਹਾਂ ਦੇ ਨਾਮ ਸ਼ਬਦਾਂ ਦੇ ਮੁੱਢ ਵਿਚ

ਰਾਗ ਲਿਖਦੇ ਹਨ ; ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਰਾਗਮਾਲਾ ਗੁਰੂ-ਆਸ਼ੇ ਅਨੁਸਾਰੀ ਨਹੀਂ ਹੈ।

ਜੇ ਰਾਗਮਾਲਾ ਗੁਰੂ-ਆਸ਼ੇ ਅਨੁਸਾਰ ਨਹੀਂ ਤਾਂ ਗੁਰਬਾਣੀ ਦਾ ਅੰਗ ਕਿਵੇਂ ਹੋ ਸਕਦੀ ਹੈ। ਡਾਕਟਰ ਚਰਨ ਸਿੰਘ ਜੀ ਨੇ ਰਾਗਮਾਲਾ ਨੂੰ ਜਿਵੇਂ ਖ਼ੁਦ ਗ਼ਲਤ ਸਮਝਿਆ ਤੇ ਪਿਛੋਂ ਆਪਣੇ ਪਾਠਕਾਂ ਨੂੰ ਸਮਝਾਉਣ ਦਾ ਯਤਨ ਕੀਤਾ ਹੈ, ਉਹ ਇਸ ਤਰ੍ਹਾਂ ਹੈ :—

"ਅੰਗਰੇਜ਼ੀ ਪੜ੍ਹਿਆਂ ਲਈ ਸੌਖੀ ਸਮਝ ਇਹ ਹੈ ਕਿ ਇੰਡੈਕਸ ਰਾਗਮਾਲਾ ਹੈ, ਜੀਕਣ ਤਤਕਰਾ ਬਾਣੀ ਨਾਲ ਕੋਈ ਸੰਬੰਧ ਨਹੀਂ ਰਖਦਾ, ਪਰੰਤੂ ਹੈ ਤਤਕਰਾ ਇਸੇ ਬਾਣੀ ਦਾ, ਤਿਵੇਂ ਹੀ ਰਾਗਮਾਲਾ ਬਾਣੀ ਨਾਲ ਕੋਈ ਸੰਬੰਧ ਨਹੀਂ ਰਖਦੀ, ਪਰੰਤੂ ਰਾਗਮਾਲਾ ਹੈ ਇਸੇ ਬਾਣੀ ਦੀ। ਇਸੇ ਕਰਕੇ ਗੁਰੂ ਜੀ ਨੇ ਤਤਕਰਾ ਤੇ ਰਾਗਮਾਲਾ ਬਾਣੀ ਦੇ ਆਦਿ ਅੰਤ ਕਰ ਕੇ ਲਿਖੇ ਹਨ।"

(ਦੇਖੋ 'ਬਾਣੀ ਬਿਉਰਾ' ੧੯੩੬, ਸਫ਼ਾ ੬੬)

ਡਾਕਟਰ ਸਾਹਿਬ ਦੀ ਇਸ ਲਿਖਤ ਦਾ ਭਾਵ ਇਹ ਹੈ ਕਿ ਰਾਗਮਾਲਾ ਬੇਸ਼ਕ ਗੁਰਬਾਣੀ ਨਹੀਂ, ਪਰ ਇਹ ਗੁਰਮਤਿ ਸੰਗੀਤ ਦੀ ਸੂਚਕ ਹੋਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗ ਜ਼ਰੂਰ ਹੈ ਤੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਅਪੈਂਡਿਕਸ ਅਰਥਾਤ ਰਾਗਾਂ ਦੀ ਅਨੁਕ੍ਰਮਣਿਕਾ ਦਾ ਕੰਮ ਦਿੰਦੀ ਹੈ। ਇਨ੍ਹਾਂ ਹੀ ਖ਼ਿਆਲਾਂ ਦੇ ਅਸਰ ਹੇਠ ਡਾਕਟਰ ਸਾਹਿਬ ਨੇ ਗੁਰਮਤਿ ਸੰਗੀਤ ਨਿਰਣਯ ਵਿਚ ਰਾਗਮਾਲਾ ਨੂੰ ਗੁਰਬਾਣੀ ਦੇ ਰਾਗਾਂ ਦਾ ਤਤਕਰਾ ਦੱਸਿਆ ਹੈ। (ਦੇਖੋ 'ਚਰਣ ਹਰੀ ਵਿਸਥਾਰ' ਸਫ਼ਾ ੭੯੬) ਪਰ ਭਾਈ ਸਾਹਿਬ ਵੀਰ ਸਿੰਘ ਜੀ ਡਾਕਟਰ ਸਾਹਿਬ ਦੇ ਇਨ੍ਹਾਂ ਖ਼ਿਆਲਾਂ ਨਾਲ ਸਹਿਮਤ ਨਹੀਂ ਹਨ, ਜਿਸ ਕਰਕੇ ਗੁਰਮਤਿ ਸੰਗੀਤ ਨਿਰਣਯ ਦੀ ਭੂਮਿਕਾ ਵਿਚ ਇਸ ਤੋਂ ਉਲਟ ਇਸ ਤਰ੍ਹਾਂ ਰਾਇ ਦਿੰਦੇ ਹਨ :—

"ਇਸ (ਰਾਗਮਾਲਾ) ਦਾ ਪ੍ਰਯੋਜਨ ਗੁਰਬਾਣੀ ਦੇ ਕਠਿਨ ਪਦਾਂ ਦੇ

ਤਿਹ ਬਿਛੁਰਤ ਜਲੁ ਅੰਨੁ ਨ ਭਾਵੈ। ਤਿਸੁ ਬਿਨੁ ਆਇ ਬਿਰਹੁ ਸੰਤਾਵੈ।
ਮਿਤ੍ਰ ਬਿਓਗ ਬਿਰਹ ਦੁਖੁ ਹੋਈ। ਜਿਹ ਦੁਖ ਪਰੈ ਜਾਨ ਹੈ ਸੋਈ।

ਸੋਰਠਾ

ਹੀਅਰੇ ਅੰਤਰ ਦਾਹੁ, ਪੀਰ ਨ ਕੋਈ ਬੂਝਈ।
ਬਿਰਹਾ ਅਨਿਲ ਉਮਾਹੁ, ਜਿਹ ਬਿਆਪੈ ਸੋਈ ਸਹੈ" ॥੧੦੬॥

ਚੌਪਈ

ਰਾਜਾ ਕਹੈ, "ਸੁਨਹੁ, ਗੁਨ ਰਾਈ! ਗਨਿਕਾ ਸਿਉ ਤੁਹਿ ਪ੍ਰੀਤ ਲਗਾਈ।
ਰਾਜ ਪੂਜ ਤੁਮ ਬਿਪ ਸੁਜਾਨਾ। ਕਤ ਧਾਰਹੁ ਗਨਿਕਾ ਕਰ ਧਿਆਨਾ।
ਜਬ ਲਗੁ ਗਾਂਠਿ ਗੰਠ ਪਰਤੀਤੀ। ਤਬ ਲਗ ਹੈ ਗਨਿਕਾ ਸੌ ਪ੍ਰੀਤੀ।
ਗਨਿਕਾ ਪ੍ਰੀਤਿ ਨ ਸਦਾ ਚਲਾਈ। ਧਨੁ ਸੋ ਹਿਤੁ ਨਿਰਧਨ ਤਜਿ ਜਾਈ।
ਗਨਿਕਾ ਸੌ ਹਿਤ ਥਿਰੁ ਨ ਰਹਾਈ। ਜਿਹ ਚਿਤੁ ਚੰਚਲ ਦਹ ਦਿਸ ਜਾਈ।

ਦੋਹਰਾ

ਅਨਤ ਨੈਨ ਬੈਨਾ ਅਨਤ, ਅਨਤੈ ਚਿਤੁ ਨਿਵਾਸ।
ਜਿਨ ਪਤੀਆਵਹੁ ਪ੍ਰੀਤ ਕੈ, ਬਿਸੁ ਬੇਸ੍ਵਾ ਬਿਸ੍ਵਾਸ" ॥੧੦੭॥

ਚੌਪਈ

ਬੋਲੈ ਬਿਪ੍ਰੁ, "ਸੁਨਹੁ ਨ੍ਰਿਪ! ਭਾਰੀ। ਅਖੀਅਨ ਪੈਠਿ ਸੁ ਦੇਖਹੁ ਨਾਰੀ।
ਜੋ ਜਿਹ ਰਾਤਾ ਸੋ ਤਿਹ ਭਾਵੈ। ਤਿਹ ਬਿਨੁ ਜਗੁ ਸੂਨਾ ਦ੍ਰਿਸਟਾਵੈ।
ਜੋ ਜਿਹਕੇ ਮਨ ਮਾਹਿ ਬਸਾਈ। ਤਜਿ ਚੰਦਨ ਸਾਲਹਿ ਗਜੁ ਖਾਈ।
ਸਪਤ ਸਮੁੰਦ੍ਰ ਸਰਿਤਾ ਜਲੁ ਬਹਈ। ਸੀਪ ਸੁ ਸ੍ਵਾਂਤ ਬੂੰਦ ਜੋ ਤਹਈ।
ਤਾਰਾ ਗਗਨ ਭਰੇ ਦੁਤਿ ਸੰਦਾ। ਦੁਖਿਤ ਚਕੋਰ ਰਹੈ ਬਿਨ ਚੰਦਾ।

ਸੋਰਠਾ

ਜੋ ਜਿਹ ਰਾਤਾ ਹੋਇ, ਨਿਸ ਬਾਸੁਰ ਸੋ ਚਿਤ ਚਹੈ।
ਤਿਹ ਬਿਨੁ ਜੀਐ ਨ ਸੋਇ, ਮੀਨ ਨੀਰ ਅਲਿ ਕਮਲ ਜਿਉ" ॥੧੦੮॥

ਚੌਪਈ

ਰਾਜਾ ਕਹੈ, "ਬਿਪ! ਸੁਨ ਲੈਹੂ। ਤਜਹੁ ਬਿਪ ਗਨਿਕਾ ਸੋ ਨੇਹੂ।"
"ਮੈ ਤੋ ਤਜੋ ਨੇਹੁ ਕਰ ਧੋਈ। ਯਹ ਮਨ ਜਉ ਅਪਨੇ ਬਸਿ ਹੋਈ।

ਮਨੁ ਜਨੁ ਜੀਉ ਕੰਦਲਾ ਲੀਨਾ। ਦੂੰਦ ਉਦ੍ਵੇਗ ਬਿਰਹ ਮਹਿ ਦੀਨਾ।
ਦੂੰਦ ਉਦ੍ਵੇਗ ਬ੍ਰਿਹੁ ਮੈ ਲੀਓ। ਅਖੀਅਨ ਨੀਰ ਰੋਇ ਕੈ ਪੀਓ।
ਜਬ ਲਗੁ ਦ੍ਰਿਸਟਿ ਪ੍ਰਾਨ ਤਨ ਸ੍ਵਾਸਾ। ਤਬ ਲਗੁ ਚਿਤੁ ਨ ਛਾਡੋ ਆਸਾ।

ਦੋਹਰਾ

ਜਬ ਲਗ ਜੀਉ ਨ ਮਰਜੀਓ, ਸ੍ਵਰਗ ਨਰਕ ਬਿਸ੍ਰਾਮ।
ਤਬ ਲਗ ਰਟੋ ਬਿਹੰਗ ਜਿਮ, ਕਾਮ ਕੰਦਲਾ ਨਾਮ'' ॥੧੦੯॥

ਚੌਪਈ

ਸਠੁ ਨਰੁ ਹੀਏ ਬਜ੍ਰ ਜਨ ਸੋਊ। ਸੰਗ ਰਹਤ ਨੇਹੁ ਤਜਤ ਹੈ ਜੋਊ।
ਪੂਰਬ ਜਨਮ ਕੋਟ ਫਲ ਕਰਈ। ਤਬ ਸੋ ਨੇਹੁ ਪੰਥ ਪਗੁ ਧਰਈ।
ਮਾਨੁਖ ਨਰੁ ਅੰਤਰਿ ਇਹ ਆਹੀ। ਮਾਨੁਖ ਸੋਇ ਨੇਹੁ ਹੈ ਜਾਹੀ।
ਨੇਹ ਕੀ ਦੇਹ ਅਮਰ ਜਗ ਰਹੈ। ਜਲ ਨਹ ਬੂਡੈ ਅਗਨਿ ਨ ਦਹੈ।
ਬ੍ਰਹਮ ਗਿਆਨ ਫੁਨਿ ਪਾਵੈ ਸੋਈ। ਜਿਹ ਤਨ ਹੇਤ ਨੇਹੁ ਕਰ ਹੋਈ।

ਸੋਰਠਾ

ਅੰਧ ਕੂਪ ਗ੍ਰਿਹ ਦੇਹੁ, ਗੁਪਤ ਪ੍ਰਗਟ ਨਹਿ ਕੋ ਲਖੈ।
ਜਾਨੈ ਦੀਪਕੁ ਨੇਹੁ, ਤਬ ਜੋ ਨਿਰਖੈ ਰੂਧ ਗੁਨੁ ॥੧੧੦॥

ਚੌਪਈ

ਮਾਧਵ ਬਚਨ ਸੁਨੈ ਜਬ ਕੋਈ। ਸਕਲ ਸਭਾ ਕਉ ਆਵੈ ਰੋਈ।
ਜੋਰੈ ਸੁਨੈ ਸੁ ਦੇਖਨ ਧਾਵੈ। ਜੋ ਦੇਖੈ ਤਿਹ ਬਿਰਹੁ ਸੰਤਾਵੈ।
ਨਗਰ ਉਜੈਨ ਬਾਤ ਚਲ ਆਈ। ਨਰ ਨਾਰੀ ਸਭ ਬਿਰਹ ਸੰਤਾਈ।
ਨਾਰ ਚਾਰਿ ਬੈਠਹਿ ਇਕ ਸੰਗਾ। ਕਹੈ ਬਚਨ ਤਿਹ ਦਹੈ ਅਨੰਗਾ।
ਨਗਰ ਏਕੁ ਆਯੋ ਬੈਰਾਗੀ। ਅਤਿ ਸੁਜਾਨ ਸੁੰਦਰ ਸੁਖ ਤਿਆਗੀ।

ਦੋਹਰਾ

ਪ੍ਰੇਮ ਨੇਮ ਗਹਿ ਰੈਨਿ ਦਿਨ, ਅੰਗ ਚਢਾਵੈ ਰਾਖ।
ਸੁਨੈ ਧੁਨੈ ਸੋ ਸੀਸ ਕਰਿ, ਦੂੰਦ ਬਿਰਹ ਅਸ ਭਾਖ ॥੧੧੧॥

ਚੌਪਈ

ਏਕ ਸਮੈ ਬਿਕ੍ਰਮ ਨਰ ਨਾਹਾ। ਗਹਿ ਲੀਨੀ ਮਾਧਵ ਕੀ ਬਾਹਾ।
ਬਿਪੁ ਸੰਗ ਲੈ ਮੰਦਰਿ ਸਿਧਾਰਾ। ਦੀਪਕ ਪੁਹਪ ਦਿਪੈ ਉਜੀਆਰਾ।
ਮੰਦਰਿ ਜੋਤ ਜਾਨੁ ਕੈਲਾਸਾ । ਚੰਦਨ ਮਲੈ ਅਨੂਪ ਸੁਬਾਸਾ।
ਕਰਨ ਭੂਮ ਪਾਟੰਬਰ ਡਾਸੈ । ਕੁੰਕਮ ਛਿਰਕੇ ਫੂਲਨ ਬਾਸੇ।
ਸਭ ਊਪਰਿ ਸਿੰਘਾਸਨ ਛਾਜਾ। ਤਿਹ ਪਰ ਬੈਠਿ ਬਿਪ ਅਰੁ ਰਾਜਾ।

ਦੋਹਰਾ

ਗੀਤ ਕਵਿਤ ਗੁਨ ਚਾਤੁਰੀ, ਅਰਥ ਗਿਆਨੁ ਸਿੰਗਾਰ।
ਜੋ ਰਾਜਾ ਮੁਖ ਪੂਛਈ, ਮਾਧਵ ਮੁਖਹੁ ਉਚਾਰ ॥੧੧੨॥

ਚੌਪਈ

ਜੋ ਬਿਦਿਆ ਬੂਝੈ ਨਰ ਨਾਹਾ । ਸੋ ਸੰਪੂਰਨ ਮਾਧਵ ਮਾਹਾ।
ਤਬ ਰਾਜਾ ਉਠਿ ਚਰਨ ਪਖਾਰੇ। "ਅਹੋ, ਬਿਪ! ਹਮ ਦਾਸ ਤੁਮਾਰ।
ਮਾਂਗਹੁ ਜੋ ਮਨ ਇੱਛਾ ਹੋਈ। ਅਰਥ ਦਰਬ ਹੋ ਅਰਪੋ ਸੋਈ।"
"ਮਾਂਗਉ ਯਹੈ ਬਾਤ ਸੁਨ ਲੀਜੈ। ਲੈ ਮੁਹਿ ਕਾਮ ਕੰਦਲਾ ਦੀਜੈ।
ਜਿਹ ਕਾਰਨਿ ਮੈ ਤਨੁ ਮਨੁ ਖੋਇਓ। ਰਕਤ ਧਾਰ ਨੈਨਨ ਭਰ ਰੋਇਓ।

ਦੋਹਰਾ

ਬੇਗ ਦੇਹੁ ਕਰਤਾਰ, ਇਨ ਅਖੀਅਨਿ ਕੋ ਪੰਖ ਬਲ।
ਉਡਿ ਦੇਖਹੁ ਇਕ ਬਾਰ, ਭਾਵੰਤਾ ਕੇ ਦਰਸ ਕੋ" ॥੧੧੩॥

ਚੌਪਈ

ਸੁਨਿ ਰਾਜਾ ਮਨ ਮਾਹਿ ਬੀਚਾਰੈ। ਪ੍ਰੇਮ ਪੰਥ ਸੋ ਬਿਪੁ ਨਿਹਾਰੈ।
ਜਉ ਕਰ ਬਾਰ ਰਖਉ ਬਉਰਾਈ। ਇਕ ਦਿਹੁ ਬਿਪੁ ਬਿਰਹ ਮਰ ਜਾਈ।
ਅਬ ਸਕੇਲ ਸੈਨਾ ਸਭ ਲੇਹੂ। ਜਿਹ ਦਿਗ ਚਹੈ ਤਾਹ ਲੈ ਦੇਊ।
ਉਠਿ ਰਾਜਾ ਮੰਦਰਹਿ ਸਿਧਾਰਾ। ਅਗਵਾਨੀ ਪਰ ਦੁਆਰ ਹਕਾਰਾ।
"ਨਗਰ ਲੋਕ ਕੋਊ ਦੇਹੁ ਢੰਡੋਰਾ। ਜਹ ਲਗ ਰਾਜ ਤਪਾਵਸੁ ਮੋਰਾ।

ਦੋਹਰਾ

ਜਹ ਲਗੁ ਸੂਰਉ ਬੀਰ ਹੈ, ਬਾਲ ਬੂਢ ਅਸਵਾਰ।

ਬੀਰ ਪਖਰੀਆ ਬਹੁ ਜੁਰੈਂ, ਧਨੁਖ ਫਰੀ ਤਰਵਾਰ" ॥੧੧੪॥

ਚੌਪਈ

ਛਪਨ ਕੋਟਿ ਨੀਸਾਨ ਬਜਾਏ । ਦੇਸ ਦੇਸ ਕੇ ਰਾਜਾ ਆਏ ।
ਸਾਜਹਿ ਰਥ ਮਾਂਜਹਿ ਹਥੀਆਰਾ । ਧਨਖ ਟਕੋਰ ਹੋਹਿ ਅਸਵਾਰਾ ।
ਟਾਟਰ ਪਾਖਰ ਔਰ ਪਲਾਨਾ । ਕਰਹਿ ਸਾਜ ਰਾਜਾ ਅਰ ਰਾਨਾ ।
ਰਾਜਾ ਚੜ੍ਹਿਓ ਨਿਸਾਨ ਬਜਾਈ । ਨਦੀ ਤੀਰ ਹੀ ਉਤਰਿਓ ਆਈ ।
ਨਵ ਸਹੰਸ੍ਰ ਗਜ ਇੰਦ੍ਰ ਬਨਾਏ । ਬੀਸ ਲਾਖ ਅਸਵਾਰ ਗਿਨਾਏ ।

ਦੋਹਰਾ

ਅਗਨਤ ਰਥ ਕੰਚਨਹਿ ਕੇ, ਜੋਤੇ ਧਵਲ ਤੁਰੰਗ ।
ਪਾਇਕ ਪੈਦਲ ਕੋੜਿ ਗਿਨ, ਹਾਟਿ ਪਟਣ ਬਹੁ ਸੰਗ ॥੧੧੫॥

ਚੌਪਈ

ਚਲਿਓ ਕਟਕੁ ਕਾਮਾਵਤਿ ਦੇਸਾ । ਧਰਨਿ ਧਸੈ, ਭਾਰੁ ਸਹੈ ਨ ਸੇਸਾ ।
ਜਾ ਦਿਨ ਰਾਇ ਪਯਾਨੋ ਕਰਈ । ਦਸ ਹੂ ਦਿਸ ਦਿਗਪਤੀ ਥਰਹਰਈ ।
ਤੁਰੀ ਖੁਰੀ ਅਸ ਖੇਹ ਉਡਾਈ । ਧਰਤੀ ਸ੍ਵਰਗ ਏਕ ਹੋਇ ਜਾਈ ।
ਜਿਹ ਰਾਜਾ ਕੀ ਸੀਵ ਵਜਾਈ । ਲੈ ਗਜ ਦੰਡ ਮਿਲਹਿ ਸੋ ਆਈ ।
ਮਾਧਵਨਲੁ ਆਗੇ ਕਰ ਲੀਨਾ । ਜਿਨ ਇਹੁ ਪ੍ਰੇਮ ਪਸਾਰਾ ਕੀਨਾ ।

ਦੋਹਰਾ

ਧਨ ਰਾਜਾ ਸਨਬੰਧੀਆ, ਪਰ ਦੁਖੁ ਹਰਨ ਨਰੇਸ ।
ਬਿਪ ਕਾਜ ਕਉ ਉਠਿ ਚਲਿਓ, ਛਾਡ ਆਪਨੋਂ ਦੇਸ ॥੧੧੬॥

ਚੌਪਈ

ਜੋਜਨ ਦਸ ਨਗਰੀ ਸੋ ਰਹੀ । ਰਾਜਾ ਸੀਮ ਆਨ ਸੋ ਗਹੀ ।
ਤਬ ਰਾਜਾ ਆਪਣੇ ਜੀਅ ਕਹਈ । ਦੇਖੈ ਸੋ ਤ੍ਰੀਅ ਕੈਸੇ ਰਹਈ ।
ਜਿਹ ਕੇ ਬਿਰਹ ਬਿਪੁ ਇਹੁ ਦੁਖੀ । ਦੇਖੋ ਸੋ ਤ੍ਰੀਅ ਦੁਖੀ ਕਿ ਸੁਖੀ ।
ਇਕ ਪਾਇਕ ਰਾਇ* ਅਸਵਾਰਾ । ਆਯੋ ਨਗਰ ਨ ਲਾਗੀ ਬਾਰਾ ।
ਇਕੁ ਪੈਹਰੁ ਜਬ ਨੀਕੋ ਭਯੋ । ਰਾਜਾ ਕਾਮਾਵਤਿ ਪੁਰਿ ਗਯੋ ।

---

* ਰਾਜਾ ਪਿਆਦਾ (ਸਿਪਾਹੀ) ਬਣਿਆ ।

ਦੋਹਰਾ

ਰਾਜਾ ਪੂਛੈ ਨਗਰ ਮਹਿ, "ਕਾਮ ਕੰਦਲਾ ਨਾਮ।
ਸੁਨੀਅਤਿ ਗੁਨੀ ਬਚਿਤ੍ਰ ਸੋ, ਕਵਨ ਤਾਹਿ ਕੋ ਧਾਮ" ॥੧੧੭॥

ਚੌਪਈ

ਮੰਦਰ ਪੂਛਿ ਸੋ ਚਲਯੋ ਨਰੇਸਾ। ਉਤਰ ਪਉਰ ਮਹਿ ਕੀਓ ਪ੍ਰਵੇਸਾ।
ਭੀਤਰ ਮੰਦਰ ਪਵਰੀਆ ਜਾਈ। ਕਾਮ ਕੰਦਲਹਿ ਬਾਤ ਜਨਾਈ।
"ਉਤਮੁ ਪੁਰਖ ਪੌਰ ਕੋਊ ਆਵਾ। ਰਾਜ ਬੰਸ ਕੋ ਰੂਪ ਦਿਖਾਵਾ।"
ਸੁਨਤ ਪੌਰ ਦਾਸੀ ਇਕ ਆਈ। ਰਾਜਾ ਮੰਦਰ ਲੀਓ ਬੁਲਾਈ।
ਚਿਤ੍ਰ ਸਾਰ ਰਾਜਾ ਬੈਠਾਰਾ। ਪੁਹਪ ਧੂਪ ਕੀਓ ਉਜੀਆਰਾ।

ਦੋਹਰਾ

ਕਾਮ ਕੰਦਲਾ ਬਿਰਹ ਬਸਿ, ਬਸਤਰ ਗਾਤ ਮਲੀਨ।
ਮੁਖ ਮਾਧਵ ਮਾਧਵ ਰਟੈ, ਹੋਵਤ ਛਿਨੁ ਛਿਨੁ ਛੀਨ ॥੧੧੮॥

ਚੌਪਈ

ਨਿਰਤ ਗੀਤ ਬਿਦਿਆ ਚਤੁਰਾਈ। ਗਈ ਬਿਸਰਿ ਗੁਨ ਕੀ ਸੁਘਰਾਈ।
ਬਦਨ ਮਲੀਨ ਪੀਤ ਰੰਗੁ ਭਯੋ। ਮਾਸੁ ਰੁਧਰ ਸੂਕ ਸਭ ਗਯੋ।
ਰਾਜਾ ਕਹੈ ਨੇਹੁ ਕੇ ਬੈਨਾ। ਬਿਰਹਨਿ ਨਾਰਿ ਨ ਖੋਲੈ ਨੈਨਾ।
ਰਾਜ ਬੁਲਾਵੈ ਉਤਰ ਨ ਦੇਈ। ਬਰਸੈ ਨੈਨ ਘੂਟ ਜਲੁ ਲੇਈ।
ਰੋਸ ਬਚਨ ਰਾਜਾ ਉਚਰਈ। "ਇਤੋ ਗਰਬ ਗਨਿਕਾ ਨਹਿ ਕਰਈ।

ਸੋਰਠਾ

ਗਨਕਾ ਗਨ ਸੌ ਕਾਜ, ਊਚ ਨੀਚ ਨਹਿ ਚੀਨਈ।
ਬੋਲੈ ਬਚਨੁ ਨਿਲਾਜ, ਬਸਿ ਕਰਿ ਰਾਖੈ ਪੁਰਖ ਕਉ" ॥੧੧੯॥

ਚੌਪਈ

ਬੋਲੈ ਕਾਮ ਕੰਦਲਾ ਬਾਲਾ। "ਐਸੇ ਬਚਨ ਨ ਕਹੋ ਭੂਪਾਲਾ।
ਮੈ ਬਿਪਹਿ ਜੀਉ ਦਛਨਾ ਦੀਨਾ। ਦੇਖਨੁ ਤਜਿ ਨੈਨਹਿ ਬਸਿ ਕੀਨਾ।
ਬੋਲਉ ਜਾਸੋ ਸੋ ਮਨ ਮਾਹੀ। ਜਿਹ ਦੇਖੌ ਦੋਊ ਨੈਨ ਸਿਰਾਹੀ।
ਤਨੁ ਧਨੁ ਜੀਉ ਬਿਪ੍ਰ ਲੈ ਗਯੋ। ਤਿਹ ਬਿਨੁ ਸੂਨਾ ਜਗੁ ਸਭ ਭਯੋ।

ਦੋਹਰਾ

ਰਾਜਾ ਪੂਛੈ ਨਗਰ ਮਹਿ, "ਕਾਮ ਕੰਦਲਾ ਨਾਮ।
ਸੁਨੀਅਤਿ ਗੁਨੀ ਬਚਿਤ੍ਰ ਸੋ, ਕਵਨ ਤਾਹਿ ਕੋ ਧਾਮ" ॥੧੧੭॥

ਚੌਪਈ

ਤ ਪੂਛਿ ਸੋ ਚਲਯੋ ਨਰੇਸਾ। ਉਤਰ ਪਉਰ ਮਹਿ ਕੀਓ ਪ੍ਰਵੇਸਾ।
ਰ ਮੰਦਰ ਪਵਰੀਆ ਜਾਈ। ਕਾਮ ਕੰਦਲਹਿ ਬਾਤ ਜਨਾਈ।
ਤਮੁ ਪੁਰਖ ਪੌਰ ਕੋਊ ਆਵਾ। ਰਾਜ ਬੰਸ ਕੋ ਰੂਪ ਦਿਖਾਵਾ।"
ਤ ਪੌਰ ਦਾਸੀ ਇਕ ਆਈ। ਰਾਜਾ ਮੰਦਰ ਲੀਓ ਬੁਲਾਈ।
ਸਾਰ ਰਾਜਾ ਬੈਠਾਰਾ। ਪੁਹਪ ਧੂਪ ਕੀਓ ਉਜੀਆਰਾ।

ਦੋਹਰਾ

ਕਾਮ ਕੰਦਲਾ ਬਿਰਹ ਬਸਿ, ਬਸਤਰ ਗਾਤ ਮਲੀਨ।
ਮੁਖ ਮਾਧਵ ਮਾਧਵ ਰਟੈ, ਹੋਵਤ ਛਿਨੁ ਛਿਨੁ ਛੀਨ ॥੧੧੮॥

ਚੌਪਈ

ਤ ਗੀਤ ਬਿਦਿਆ ਚਤੁਰਾਈ। ਗਈ ਬਿਸਰਿ ਗੁਨ ਕੀ ਸੁਘਰਾਈ।
ਨ ਮਲੀਨ ਪੀਤ ਰੰਗੁ ਭਯੋ। ਮਾਸੁ ਰੁਧਰ ਸੂਕ ਸਭ ਗਯੋ।
ਾ ਕਹੈ ਨੇਹੁ ਕੇ ਬੈਨਾ। ਬਿਰਹਨਿ ਨਾਰਿ ਨ ਖੋਲੇ ਨੈਨਾ।
ਬੁਲਾਵੈ ਉਤਰ ਨ ਦੇਈ। ਬਰਸੈ ਨੈਨ ਘੂਟ ਜਲੁ ਲੇਈ।
ਬਚਨ ਰਾਜਾ ਉਚਰਈ। "ਇਤੋ ਗਰਬ ਗਨਿਕਾ ਨਹਿ ਕਰਈ।

ਸੋਰਠਾ

ਗਨਕਾ ਗੁਨ ਤੈ ਕਾਜ ਉਚ ਨੀਚ ਨਹਿ ਚੀਨਈ।

ਮੈਂ ਪ੍ਰੀਤ
ਰਾਜਾ
ਇਸ ਕੋ
ਚਾਰਉ
ਬਿਰਹ
ਇਨ
ਨਰ
ਰਾਜਾ
ਪ੍ਰੇਮ
ਜੋ ਇ
ਐਸੀ

"ਬਿਪ੍ਰ ਏਕ੍ਰ ਮਾਧਵ ਨਲ ਨਾਮਾ। ਤਿਹ ਕੇ ਬ੍ਰਿਹ ਦਹੀ ਯਹ ਕਾਮਾ।
ਸੋ ਪੰਖੀ ਦੇ ਗਯੋ ਠਗੌਰੀ। ਤਨ ਮਨ ਲਾਇ ਪ੍ਰੇਮ ਕੀ ਡੋਰੀ।

ਦੋਹਰਾ

ਯਹਿ ਪਪੀਹਾ ਪ੍ਰਿਉ ਪ੍ਰਿਉ ਰਟੇ, ਛਿਨ ਅਚੇਤੁ ਛਿਨੁ ਚੇਤ।
ਸੂਨ ਸੂਖ ਬਿਰਹਾ ਅਨਿਲ, ਭਯੋ ਅਨਿਲ ਤਨੁ ਸੇਤ ॥੧੨੩॥

ਚੌਪਈ

ਮੋਹਨ ਰੂਪ ਬਿਪ੍ਰ ਵਹੁ ਆਵਾ। ਨੈਨ ਲਾਇ ਤਿਹ ਮਨ ਬੌਰਾਵਾ।
ਕੈਧੋ ਇੰਦਰ ਆਇ ਛਲ ਗਯੋ। ਕੈਧੋ ਦਰਸ ਮਦਨ ਕੋ ਭਯੋ।
ਤਿਹ ਕੀ ਚਾਹ ਕੋਊ ਨਹ ਕਹਈ। ਮਰ ਮਰ ਬਿਰਹ ਉਸਾਸਨ ਰਹਈ।
ਅਨ ਰੀਤੇ ਇਨ ਨੀਂਦ ਨ ਆਵੈ। ਦਿਨੁ ਉਦ੍ਵੇਗ ਨਿਸ ਰੋਇ ਗਵਾਵੈ।
ਮਿਤ੍ਰ ਨੇਹ ਕਾਮਾ ਦੁਖ ਪਾਵਤ। ਸੁਮਰ ਸਨੇਹ ਆਸੂ ਭਰਿ ਆਵਤ।

ਸੋਰਠਾ

ਮਿਤ੍ਰ ਬਿਓਗੀ ਨਾਰ, ਬਾਰ ਨਾਰਿ ਭਰਿ ਨੈਨ ਜਲ।
ਰਹੀ ਰੋਇ ਪਚਿ ਹਾਰ, ਡਾਰਿ ਮਾਰਿ ਤਨੁ ਖੇਹ ਕਰਿ" ॥੧੨੪॥

ਚੌਪਈ

"ਕਪਟ ਨੇਹ" ਰਾਜਾ ਉਚਰਈ। ਦੁਹੁ ਤਨੁ ਪ੍ਰੀਤਿ ਪ੍ਰੀਛਿਆ ਕਰਈ।
ਮੈ ਦੇਖਿਓ ਮਾਧਵ ਨਲ ਜੋਗੀ। ਪੁਰ ਉਜੈਨ ਮਹਿ ਬ੍ਰਿਹ ਬਿਓਗੀ।
ਨਾਰਿ ਬਿਓਗ ਤਾਹਿ ਦੁਖ ਭਇਓ। ਬ੍ਰਿਹ ਸੂਲ ਬਿਪ ਮਰਿ ਗਯੋ।"
ਐਸਾ ਬਚਨ ਜਬ ਰਾਇ ਸਨਾਵਾ। ਤ੍ਰੀਆ ਮਾਰਨ ਕੌ ਜਮ ਉਠ ਧਾਵਾ।
ਸੁਨ ਕੰਦਲਾ ਬਿਸਮੈ ਹੁਇ ਗਈ। ਧਰਨ ਪਛਾਰ ਖਾਇ ਮਰਿ ਗਈ।

ਦੋਹਰਾ

ਮਿਤ੍ਰ ਬਿਓਗੀ ਸਬਦੁ ਸੁਨਿ, ਸਭ ਦੁਖ ਸਾਲਤ ਕਾਨ।
ਲੋਭ ਨ ਕੀਨੋ ਸੁਆਸ ਕੋ, ਗਏ ਆਹਿ ਸੰਗਿ ਪ੍ਰਾਨ ॥੧੨੫॥

ਚੌਪਈ

ਸੁਨਤ ਹੀ ਜੈਸੇ ਪਿੰਗਲਾ ਕੀਨਾ। ਵੈਸੇ ਜੀਉ ਕੰਦਲਾ ਦੀਨਾ।
ਸਖੀਅਨ ਜਾਨ ਜੁ ਨਾਰੀ ਧਰੀ। ਜਾਨੋ ਬਰਸ ਏਕ ਕੀ ਮਰੀ।

ਬੈਠੇ ਦਸਨ ਜੀਭ ਭਈ ਕਾਰੀ । ਝਮਕੇ ਨੈਨ ਛੂਟਿ ਗਈ ਨਾਰੀ ।
ਰੋਵਹਿ ਸਖੀ ਛੋਰਿ ਕੈ ਕੇਸਾ । ਰਾਜਾ ਜੀਅ ਮੈ ਕਰੈ ਅੰਦੇਸਾ ।
ਜਿਹ ਲਗ ਬਿਪ ਇਤੋ ਦੁਖ ਕੀਨਾ।ਤਿਨ ਤ੍ਰੀਅ ਬਚਨੁ ਸੁਨਤ ਜੀਉ ਦੀਨਾ।

ਦੋਹਰਾ

ਅਲਿ ਬਿਓਗ ਜਿਮ ਮਾਲਤੀ, ਸੂਖੀ ਪੱਲਵ ਸੂਲ ।
ਦੁਖਤ ਸੂਲ ਭਈ ਕਾਲ ਬਸ,ਸਹਿ ਨ ਸਕਤ ਉਰਿ ਸੂਲ॥੧੨੬॥

ਚੌਪਈ

ਗਏ ਪ੍ਰਾਨ ਕਾਮਾ ਮਰਿ ਗਈ । ਰਾਜਾ ਕੇ ਮਨ ਚਿੰਤਾ ਭਈ ।
ਸਿਰੁ ਧੁਨਿ ਧੁਨਿ ਰਾਜਾ ਪਛੁਤਾਈ । ਬਡਾ ਅਪਰਾਧ ਕੀਓ ਮੈ ਆਈ ।
ਜੋ ਜਾਨੌ ਤ੍ਰਿਅ ਦੇਹੈ ਪ੍ਰਾਨਾ । ਕਤ ਹੌ ਬਚਨ ਸੁਨਾਵਉ ਕਾਨਾ ।
ਕਉਨ ਉਤਰਿ ਹੌ ਬਿਪਹਿ ਦੇਹੌਂ । ਵਹ ਮਰਿ ਜਾਇ ਦੋਖ ਯਹਿ ਲੈਹੌਂ ।
ਛਲਿ ਕਰਿ ਤ੍ਰਿਅ ਬਧ ਮੈ ਕੀਨਾ । ਜਾਨਿ ਬੂਝ ਪਾਪੁ ਮੈ ਲੀਨਾ ।

ਦੋਹਰਾ

ਗਾਤ ਸਰੋਵਰਿ ਬਚਨ ਬਗ, ਪ੍ਰਾਨ ਹੰਸ ਤਿਹ ਬਾਰ ।
ਬਿਸਨ ਬਚਨ ਗਏ ਬਿਆਧ ਬਲ, ਦੀਨੇ ਸੰਕ ਬਿਦਾਰ ॥੧੨੭॥

ਚੌਪਈ

ਰਾਜ ਕਹੈ ਸਖੀਅਨ ਸੌ ਬੈਨਾ । ਬਿਰਹੁ ਤਾਪ ਇਨਿ ਮੂੰਦੇ ਨੈਨਾ ।
ਬਿਰਹਿ ਭੁਅੰਗ ਡਸੀ ਏਹ ਨਾਰੀ । ਲਿਆਵਉ ਕੋਉ ਗਾਰੜੂ ਹਕਾਰੀ ।
ਇਨ ਕੇ ਪ੍ਰਾਨ ਸੁਰਗ ਨਹ ਗਏ । ਪੰਚ ਭੂਤ ਮੂਰਛਹਿ ਨਹ ਭਏ ।
ਅਵਧ ਨ ਘਟੀ ਕਾਲ ਨਹਿ ਆਵਾ । ਆਹਿ ਕੇ ਸੰਗਿ ਜੀਉ ਉਠਿ ਧਾਵਾ।
ਜਿਹ ਜਨ ਮੈ ਬਿਰਹਾਨਲੁ ਰਹਈ । ਸੋ ਤਨੁ ਕਾਲ ਆਇ ਨਹਿ ਗਹਈ ।

ਦੋਹਰਾ

ਕਾਲ ਰੂਪ ਤੇ ਕਠਨ ਹੈ, ਜਿਹ ਬਿਆਪੈ ਵਹ ਸਾਲ ।

ਜਮ ਨੇਰੈ ਆਵੈ ਨਹੀ ਬ੍ਰਿਹ ਕਾਲ ਕੋ ਕਾਲੁ ॥੧੨੮॥

ਚੌਪਈ

ਇਹ ਕਹਿ ਬਿਕ੍ਰਮ ਭਯੋ ਉਦਾਸਾ । ਨਾਰਿ ਮਾਰ ਉਠਿ ਚਲਿਓ ਨਿਰਾਸਾ ।
ਕਰ ਮੀਜਤ ਪਛਤਾਇ ਨਰੇਸਾ । ਨੀਚ ਮਾਥ ਕਰਕਰੇ ਅੰਦੇਸਾ ।
ਧਨੁ ਹਰਾਇ ਜਿਉ ਚਲੈ ਜੂਆਰੀ । ਤੈਸੇ ਚਲਿਓ ਰਾਉ ਮਨ ਹਾਰੀ ।
ਜਾਮ ਤੀਨ ਜਾਮਨ ਕੇ ਭਏ । ਰਾਜਾ ਉਠਤ ਕਟਕ ਮੈ ਗਏ ।
ਜਿਹ ਤੰਬੂ ਸਾਜੀ ਜਿਵਨਾਰੀ* । ਤਿਹ ਤੰਬੂ ਰਾਜਾ ਪਗੁ ਧਾਰੀ ।

ਦੋਹਰਾ

ਰਾਜ ਨੈਨਨਿ ਨੀਦ ਨਹਿ ਅੰਨ ਨ ਭਾਵੈ ਪ੍ਰਾਨ ।
ਮਨ ਝੰਖਤ ਝੁਰਵਤ ਖਪਤ, ਸੋਚਤ ਭਯੋ ਬਿਹਾਨ ॥੧੨੯॥

ਚੌਪਈ

ਭਯੋ ਪ੍ਰਾਤ ਬੈਠੇ ਦਰਬਾਰਾ । ਰਾਜਾ ਮਾਧਵ ਨਲ ਹਕਾਰਾ ।
ਸਭਾ ਮਾਹਿ ਨਲੁ ਬੈਠੋ ਆਈ । ਰਾਜਾ ਬਿਪਹਿ ਬਾਤ ਜਨਾਈ ।
ਜਿਹ ਲਗ ਬਿਪ ਕਥਾ ਯਹਿ ਭਈ । ਸੋ ਤ੍ਰੀਅ ਬਚਨ ਸੁਨਤ ਮਰਿ ਗਈ ।
ਸੁਨਿਤ ਬਚਨ ਮਾਧਵ ਨਲ ਕਾਨਾ । ਤੁਮ ਬਿਨੁ ਦੀਏ ਕੰਦਲਾ ਪ੍ਰਾਨਾ ।
ਸੁਨਤ ਬਚਨ ਦਿਜ ਬਿਸੁਰਤ ਭਯੋ । ਧਰਨਿ ਪਰਤ ਮਾਧਵ ਮਰਿ ਗਯੋ ।

ਦੋਹਰਾ

ਅਲ ਦਧੀ ਮਾਲਤ ਸੁਨੀ, ਅਲਿ ਦਧਜੋ ਤਿਹ ਠਾਇ ।
ਮਾਲਤ ਬਿਨੁ ਅਲਿ ਨਾ ਜੀਐ,ਅਲਿ ਬਿਨ ਮਾਲਤਿ ਕਾਇ।੧੩੦।

ਚੌਪਈ

ਰਾਜਾ ਬਚਨ ਸੁਨੇ ਦਿਜ ਕਾਨਾ । ਆਹਿ ਸੰਗ ਦੀਏ ਦਿਜ ਪ੍ਰਾਨਾ ।
ਮਾਧਵ ਪਰਤ ਸਭਾ ਸਭ ਧਾਈ । ਸ੍ਵਾਸ ਨਾਸਿਕਾ ਮੂੰਦੇ ਆਈ ।
ਪੰਡਿਤ ਗੁਨੀ ਬੈਦ ਬਹੁ ਧਾਇ । ਜੋਗੀ ਮੰਤ੍ਰੀ ਗਾਰੜੂ ਆਏ ।
ਅਉਖਧ ਮੂਰ ਮੰਤ੍ਰ ਪੜਿ ਥਾਕੇ । ਫੁਰੈ ਨ ਏਕੈ ਜੋ ਗੁਨੁ ਜਾ ਕੇ ।
ਸੀਤਲ ਗਾਤ ਬਿਪ੍ਰ ਕੋ ਭਯੋ । ਮਨ ਧਨ ਜੀਉ ਸ੍ਵਾਸ ਸੰਗ ਗਯੋ ।

* ਭੋਜਨ ਦਾ ਪਰਬੰਧ ।

ਦੋਹਰਾ

ਆਲਮ ਐਸੀ ਪ੍ਰੀਤ ਯਹ, ਜਿਮ ਬਾਰਜ ਅਰੁ ਬਾਰਿ।
ਵਹ ਸੂਕੇ ਵਹ ਨ ਰਹੈ, ਮਿਟੈ ਮੂਲ ਦਲ ਜਾਰ ॥੧੩੧॥

ਚੌਪਈ

ਕਰ ਉਪਚਾਰ ਲੋਕ ਸਭ ਹਾਰੇ। ਨਿਰਖਤ ਰਾਜਾ ਆਂਸੂ ਢਾਰੈ।
ਪ੍ਰਥਮੇ ਤ੍ਰੀਆ ਬਧੁ ਮੈ ਕੀਨੋ। ਪੁਨਿ ਮੈ ਜੀਉ ਬਿਪ੍ਰ ਕੋ ਲੀਨੋ।
ਨਾਰਿ ਮਾਰ ਤੇ ਦੂਸ਼ਨੁ ਪਾਵਹਿ। ਬ੍ਰਹਮਨ ਬਧਹਿ ਨਰਕ ਤੇ ਜਾਵਹਿ।
ਦੋਨੋ ਬਧ ਕੀਨੇ ਮੈ ਆਈ। ਸਰ ਰਚ ਅਗਨ ਜਰੋ ਮੈ ਜਾਈ।
ਮੈ ਬਿਸ੍ਵਾਸ ਕਪਟ ਜੀਅ ਧਰਾ। ਛਲ ਕਰ ਜੀਉ ਦੁਹਨ ਕੋ ਹਰਾ।

ਦੋਹਰਾ

ਪ੍ਰੇਮ ਨੇਮ ਜੇ ਨਰ ਗਹਤ ਰਹਤ ਤਾਹਿ ਨਾਹਿ ਦੋਖੁ।
ਭੰਗੁ ਕਰਤ ਜੋ ਪ੍ਰੀਤ ਮਗ, ਤਾਹਿ ਨ ਚਾਹਤ ਮੋਖੁ ॥੧੩੨॥

ਚੌਪਈ

ਨਗਰ ਕਟਕ ਮੈ ਪਰ ਗਈ ਰੌਰਾ। ਛੂਟੇ ਫਿਰਹਿ ਹਾਥੀ ਅਰ ਘੋਰਾ।
ਰਾਂਧੋ ਅੰਨ ਨ ਕੋਈ ਖਾਈ। ਸੈਨਾ ਸਕਲ ਉਠੀ ਅਕੁਲਾਈ।
ਜਿਤ ਕਾਰਨ ਰਾਜਾ ਇਤ ਕੀਓ। ਤਿਹ ਦਿਜ ਬਚਨ ਸੁਨਤਜੀਉ ਦੀਓ।
ਉਠਿ ਰਾਜਾ ਬਿਕ੍ਰਮ ਬਲ ਬੀਰਾ। ਬੈਠੋ ਜਾਇ ਨਦੀ ਕੇ ਤੀਰਾ।
ਮਲਿਆਗਰ ਕੇ ਕਾਠ ਮੰਗਾਏ। ਚੰਦਨ ਅਗਰ ਬਹੁਤ ਲੈ ਆਏ।

ਦੋਹਰਾ

ਘੀਉ ਤੇਲ ਤਹ ਡਾਰ ਕੈ, ਸਾਜੀ ਚਿਖਾ ਸਵਾਰ।
ਗਊ ਹੇਮ ਸੰਕਲਪ ਕੈ, ਰਾਜਾ ਕਰ ਲੈ ਵਾਰ ॥੧੩੩॥

ਚੌਪਈ

ਲੋਗ ਬੈਠਿ ਰਾਜੇ ਸਮਝਾਵਹਿ। ਨੇਗੀ ਨੇਬ ਲੋਗ ਬਹੁ ਆਵਹਿ।
"ਕਿਹ ਕਾਰਨ ਰਾਜਾ ਤੂੰ ਜਰਈ? ਥੋਰੀ ਬਾਤ ਲਾਗ ਜਿਨ ਮਰਈ।"
ਰਾਜਨ ਕਹਾ, "ਇਤੋ ਦੁਖ ਕਰਈ। ਕੋਟਕ ਪੁਰਖ ਤ੍ਰਿਆ ਜਉ ਮਰਈ।
ਉਠ ਕੈ ਚਲਉ ਕਟਕ ਮੈ ਧਾਈ। ਨਾ ਤੋ ਸਬਹਿ ਜਰਹਿ ਸੰਗਿ ਆਹੀ।

ਖਰ ਭਰ ਲੋਗ ਕਟਕ ਸਭ ਭਰਈ। ਉਠਕਰ ਚਲਹੁ ਸੀਤਿ ਸਭ ਕਰਈ।

ਦੋਹਰਾ

ਜਗ ਸਮੁੰਦ੍ਰ ਦੁਖ ਸੁਖ ਫਰਨ, ਨਰ ਤ੍ਰਿਅ ਮਰਹਿ ਅਪਾਰ।
ਰਾਜ ਮਰਨੁ ਬਿਆਪੈ ਕਸਟਿ, ਜਿਨਹਿ ਭੂਮਿ ਕੋ ਭਾਰ ॥੧੩੪॥

ਚੌਪਈ

ਰਾਜਾ ਕਹੈ, "ਸੁਨਹੁ, ਨਰ ਲੋਈ। ਇਹ ਬਿਧਿ ਹਾਨਿ ਧਰਮ ਕੀ ਹੋਈ।
ਇਹ ਜਗਿ ਮਾਹਿ ਮਰਨ ਸਭ ਆਏ। ਰਾਉ ਰੰਕ ਸਭ ਕਾਲ ਸੰਤਾਏ।
ਕਾਲ ਦੰਡ ਸਭ ਜਗ ਮਰ ਜਾਈ। ਧਰਮ ਰੇਖ ਥਿਰ ਸਦਾ ਰਹਾਈ।
ਜਾ ਕੋ ਸਭ ਜਗੁ ਅਪਜਸੁ ਕਰਈ। ਜੀਅਤ ਮੂਓ ਪਾਛੇ ਕਹ ਕਰਈ।"
ਉਠਿ ਰਾਜਾ ਕੀਨਾ ਇਸਨਾਨਾ। ਧੋਤੀ ਪਹਰ ਦੀਓ ਬਹੁ ਦਾਨਾ।

ਦੋਹਰਾ

ਮੁਖਿ ਗੰਗਾ ਜਲੁ ਮੇਲਿ ਕੈ, ਦੁਆਦਸ ਤਿਲਕੁ ਲਗਾਇ।
ਨਮਸਕਾਰ ਕਰ ਸੂਰ ਕਉ ਚਿਤ ਪਰ ਬੈਠੋ ਆਇ ॥੧੩੫॥

ਚੌਪਈ

ਸੁਰਗ ਲੋਗ ਬਾਤ ਚਲਿ ਆਈ। ਜੀਅਤ ਜਰਤਿ ਹੈ ਬਿਕ੍ਰਮ ਰਾਈ।
ਦੇਵ ਸੰਗ ਉਠਿ ਉਰਬਸਿ ਧਾਏ। ਚੜਿ ਬਿਬਾਨ ਸਭ ਦੇਖਨ ਆਏ।
ਗਨ ਗੰਧ੍ਰਬ ਕਿੰਨਰ ਸਭ ਗੁਨੀ। ਤਬ ਬੈਤਾਲ ਬਾਤ ਯਹ ਸੁਨੀ।
ਰਾਜਾ ਕੋ ਮਿਤ ਬੀਰ ਬੈਤਾਲਾ। ਸੁਨਤ ਬਚਨ ਆਯੋ ਤਤਕਾਲਾ।
ਰਾਜਾ ਅਗਨ ਦੇਨ ਕਉ ਚਹਈ। ਤਿਹ ਖਿਨ ਆਇ ਬਾਂਹ ਵਹਿ ਗਹਈ।

ਦੋਹਰਾ

"ਤੂ ਸਕਬੰਧੀ ਚਕ੍ਰਵੈ, ਕੰਪਹਿ ਸੁਰ ਪਤਿ ਸੇਸ।
ਕਿਹ ਕਾਰਨ ਚਹਿਯਤ ਜਰਨ ਸਭ ਦੁਖ ਹਰੌ ਨਰੇਸ ॥੧੩੬।

ਚੌਪਈ

ਰਾਜਾ ਕਹੈ, "ਸੁਨਹੁ ਬੈਤਾਲਾ। ਮੈ ਬਡ ਪਾਪ ਆਪ ਕਉ ਘਾਲਾ।
ਪਹਿਲੇ ਤ੍ਰੀਆ ਬਧ ਮੈ ਕੀਨਾ। ਪੁਨਿ ਮੈ ਜੀਉ ਬਿਪ੍ਰ ਕਾ ਲੀਨਾ।
ਤਿਹ ਕਾਰਨ ਚਿਤਈ ਮੈ ਜਰਉ। ਜਮ ਕੀ ਤ੍ਰਾਸ ਨਰਕ ਤੇ ਡਰਉ।"
ਕਹਿ ਬੈਤਾਲ, "ਰਾਜਾ ਜਿਨ ਜਰਈ। ਥੋਰੀ ਬਾਤਿ ਲਾਗਿ ਕਤ ਮਰਈ।
ਘਟਿ ਅੰਮ੍ਰਿਤ ਮੈਂ ਪਾਵਉਂ ਲਿਆਈ। ਬਿਪ੍ਰ ਨਾਰ ਤਹਿ ਦੇਉ ਜੀਆਈ।

ਸੋਰਠਾ

ਆਲਮ ਉਤਮ ਸਾਇ, ਅਪਜਸ ਸੋਂ ਸੰਕਾ ਕਰਹਿ।
ਮਰਹਿ ਤੇਲੀਆ ਭੋਇ, ਆਪ ਮੰਦਾਈ ਸ੍ਰਵਨ ਸੁਨਹਿ ॥੧੩੭॥

ਚੌਪਈ

ਕਹਿ ਬੈਤਾਲ, "ਸੁਨਹੁ ਬਲ ਬੀਰਾ। ਮੈ ਲਿਆਵਉ ਜੀਵਨ ਕੋ ਨੀਰਾ।"
ਬੇਗਹਿ ਗਯੋ ਬੀਰ ਬੈਤਾਲਾ। ਸੁਧ ਕੁੰਡ ਜਹਿ ਹੁਤੋ ਪਤਾਲਾ।
ਭਰਿ ਘਟੁ ਲੀਨ ਬਿਲੰਬ ਨਹਿ ਲਾਵਾ। ਤੁਰਤ ਬੀਰੁ ਅੰਮ੍ਰਿਤ ਲੈ ਆਵਾ।
ਪਹਿਲਾ ਲੇ ਮਾਧਵ ਮੁਖ ਮੇਲਾ। ਜਿਨ ਇਹ ਖੇਲ ਪ੍ਰੇਮ ਕਾ ਖੇਲਾ।
ਸੁਧਾ ਪਰਤ ਮਾਧਵ ਨਲੁ ਜਾਗਾ। ਪ੍ਰਗਟੇ ਪ੍ਰਾਨ ਸਭੈ ਭ੍ਰਮ ਭਾਗਾ।

ਦੋਹਰਾ

ਚਲਿਓ ਸ੍ਵਾਸ ਅਖੀਆ ਉਘਰ, ਕੀਓ ਪ੍ਰਾਨ ਬਿਸ੍ਰਾਮ।
ਕਾਮ ਕੰਦਲਾ ਕੰਦਲਾ, ਲੇਤ ਉਠਜੋ ਮੁਖ ਨਾਮ ॥੧੩੮॥

ਚੌਪਈ

ਉਠਿਓ ਬਿਪ ਰਾਜਾ ਸੁਖ ਪਾਵਾ। ਤਤ ਖਿਨ ਉਤਰ ਚਿਤਾ ਸੋ ਆਵਾ।
ਤਬ ਬੈਤਾਲ ਕੇ ਚਰਨ ਪਖਾਰੇ। ਜਾਤ ਪ੍ਰਾਨ ਤੁਮ ਰਖੇ ਹਮਾਰੇ।
ਕਰਿ ਆਨੰਦ ਬਾਜਨ ਬਜਾਵਾ। ਅਰਬ ਖਰਬ ਬਹੁ ਦਰਬੁ ਲੁਟਾਵਾ।
ਸੁਨਿ ਸੁਖਿ ਸਾਂਤਿ ਕਟਕ ਮੈ ਭਈ। ਨਰ ਨਾਰੀ ਕੀ ਚਿੰਤਾ ਗਈ।
ਰਾਜਾ ਕਹੈ ਤਬੈ ਸੁਖ ਪਾਊ। ਲੇ ਅੰਮ੍ਰਿਤ ਕੰਦਲਾ ਜੀਵਾਊ।

ਸੋਰਠਾ

ਫਿਰੈ ਤ ਕੌਤਕ ਦੇਖ, ਸੁਰਨਰ ਗਨ ਗੰਧ੍ਰਬ ਗੁਨੀ।

ਸਾਹਸ ਦੇਖਿ ਬਿਸੇਖ, ਧਨੁ ਧਨੁ ਬਿਕ੍ਰਮ ਚਕ੍ਰਵੈ ॥੧੩੯॥

ਚੌਪਈ

ਕਨਕ ਕਲਸੁ ਅਮ੍ਰਿਤ ਭਰ ਲੀਨਾ । ਰਾਜੇ ਭੇਸ ਬੈਦ ਕਾ ਕੀਨਾ ।
ਕਾਮ ਕੰਦਲਾ ਕੇ ਗ੍ਰਿਹ ਆਵੈ । ਪਰ ਦਾਰੀ ਸੋ ਬਾਤ ਜਨਾਵੈ ।
ਸੁਨ ਕੈ ਬੈਦੁ ਪਵਰੀਆ ਜਾਈ । ਸਖੀਅਨ ਆਗੈ ਬਾਤ ਜਨਾਈ ।
ਬੇਗਹਿ ਦ੍ਵਾਰ ਸਖੀ ਇਕ ਆਈ । ਮੰਦਰ ਮੈ ਲੈ ਗਈ ਬੁਲਾਈ ।
ਸੁੰਦਰੁ ਬੈਦੁ ਸੁ ਮੂਰਤ ਕਾਮਾ । ਇਹ ਕੀ ਮੂਰ ਜੀਅ ਹੈ ਭਾਮਾ ।

ਦੋਹਰਾ

ਪੰਡਿਤ ਬੈਦ ਬਿਦੇਸੀਆ, ਗੁਨੀ ਸੁ ਸੁੰਦਰ ਆਹਿ ।
ਸਨਮੁਖ ਆਵਤ ਦੇਖ ਕੈ, ਰਹੀ ਸਬੈ ਸੁਖ ਚਾਹਿ ॥੧੪੦॥

ਚੌਪਈ

ਸਖੀਅਨ ਬਹੁ ਤਿਹ ਆਦਰ ਕੀਨਾ । ਪਾਟੰਬਰ ਪਰ ਬੈਠਨ ਦੀਨਾ ।
ਜਹਾ ਕੰਦਲਾ ਮਿਰਤਕ ਹ੍ਵੈ ਪਰੀ । ਬੈਦ ਆਇ ਕੈ ਨਾਰੀ ਧਰੀ ।
ਤਬੈ ਸਭਨ ਸੋ ਬੋਲੇ ਤਾਤਾ । "ਨਾਹਨਿ ਤਾਪੁ ਜੁਰੀ ਸੰਨਿਪਾਤਾ ।
ਨਾਹੀ ਰੋਗੁ ਬੇਦਨ ਜਿਹ ਹਰਊ । ਮ੍ਰਿਤਕ ਪਰੀ ਅਵਖਧਿ ਕਹ ਕਰਊ ।
ਅੰਤਕ ਹਨੇ ਫਿਰਹਿ ਤੇ ਲੋਈ । ਬਿਰਹ ਸੰਘਾਰੇ ਫਿਰਿਓ ਨਹ ਕੋਈ ।

ਦੋਹਰਾ

ਸ੍ਵਰਗ ਗਏ ਤੇਊ ਫਿਰਹਿ, ਪ੍ਰਾਨ ਲੇਇ ਜਮਕਾਲ ।
ਤਾ ਕੋ ਮੰਤ੍ਰ ਨ ਮੂਲ ਕਛੁ, ਡਸੇ ਬਿਰਹਿ ਜਿਹ ਕਾਲ" ॥੧੪੧॥

ਚੌਪਈ

"ਸੁਨਹੁ, ਬੈਦ ! ਜੋ ਨਾਰਿ ਜੀਵਾਵਹੁ । ਮੁਖ ਮਾਗਹੁ ਸੋਈ ਕਛੁ ਪਾਵਹੁ ।"
ਮ੍ਰਿਤਕ ਪਰੀ ਜੋ ਬੈਦ ਜੀਵਾਵੈ । ਸੋ ਆਪਨ ਕੋ ਬ੍ਰਹਮ ਕਹਾਵੈ ।"
"ਬੈਦ ਰੋਗ ਕੋ ਅਵਖਧਿ ਕਰਈ । ਤਿਹ ਪੈ ਕਹਾ ਚਲੈ ਜਉ ਮਰਈ ।"
ਐਸੇ ਬਚਨ ਜੋ ਬੈਦ ਸੁਨਾਏ । ਸਭਹਨ ਕੇ ਆਂਸੂ ਭਰ ਆਏ ।
ਸਾਚੁ ਹੀ ਮੂਈ ਕੰਦਲਾ ਨਾਰੀ । ਕਰਹੈ ਖੇਹ ਦੇਹੀ ਮਰਿ ਡਾਰੀ ।

ਦੋਹਰਾ

ਗੁਨ ਸੁੰਦਰਤਾ ਚਾਤੁਰੀ, ਤਬ ਲਗ ਜਬ ਲਗ ਪ੍ਰਾਨ।
ਸ੍ਵਾਸ ਗਏ ਜਬ ਦੇਹ ਤੇ, ਸਭ ਕੋ ਕਹੈ ਮਸਾਨ ॥੧੪੨॥

ਚੌਪਈ

ਪੁਨ ਸਭ ਸਖੀ ਛੋਰ ਕੈ ਬਾਰਾ। ਰੋਇ ਖੇਹ ਮੈ ਖਾਹਿ ਪਛਾਰਾ।
ਨਿਰਖ ਬੈਦ ਜੀਅ ਸੰਕਾ ਕਰਈ। ਔਖਧੁ ਕਰੋਂ ਸਖੀ ਮਤ ਮਰਈ।
ਕਹੈ ਬੈਦ ਜਿਨ ਤੋਰਹੁ ਬਾਰਾ। ਦੇਖਹੁ ਕਛੁਕ ਕਰ ਹਉ ਉਪਚਾਰਾ।
ਸਕਲ ਸਖੀ ਕਉ ਧੀਰਜ ਦੀਨਾ। ਅੰਮ੍ਰਿਤ ਬੈਦ ਹਾਥ ਕਰ ਲੀਨਾ।
ਜਹ ਵਹ ਹੁਤੀ ਕੰਦਲਾ ਨਾਰੀ। ਸੀਚਿਓ ਅੰਮ੍ਰਿਤੁ ਬਦਨੁ ਉਘਾਰੀ।

ਦੋਹਰਾ

ਅੰਮ੍ਰਿਤ ਬੂੰਦਿ ਜੋ ਮੁਖਿ ਪਰੀ, ਆਇ ਚਲਾ ਤਨ ਸਾਸ।
ਬੋਲੀ ਨਾਰੀ ਨਾਰਿ ਕੀ, ਭਈ ਸਖਿਯਨ ਮਨ ਆਸ ॥੧੪੩॥

ਚੌਪਈ

ਪ੍ਰਗਟੇ ਪ੍ਰਾਨ ਕੰਦਲਾ ਜਾਗੀ। ਉਘਰੈ ਨੈਨ ਚਿੰਤ ਸਭ ਭਾਗੀ।
ਲੇਤ ਉਠੀ ਮਾਧਵ ਮੁਖ ਨਾਮਾ। ਪਾਂਚਉ ਭੂਤ ਕੀਏ ਬਿਸ੍ਰਾਮਾ।
ਕਹੈ ਸਖੀਅਨ ਸੋ ਤ੍ਰੀਆ ਸੁਨਾਈ। "ਇਤੀ ਬੇਰ ਮੁਹਿ ਨਿਦ੍ਰਾ ਆਈ।"
ਤਬ ਸੁ ਬਚਨ ਬੋਲੈ ਬੇਹਾਲਾ। "ਤੂੰ ਮੂਈ ਹੁਤੀ ਕੰਦਲਾ ਬਾਲਾ।
ਇਹ ਗਾਰੜੂ ਧਨੰਤਰ ਆਵਾ। ਮੂਰ ਮੰਤ੍ਰ ਪੜਿ ਤੋਹਿ ਜੀਵਾਵਾ।

ਦੋਹਰਾ

ਏਹੁ ਹਣਵੰਤ ਮਹਾ ਬਲੀ, ਪਰ ਕਾਰਜ ਚਲਿਦੂਰ।
ਲਛਮਨ ਪਰਿਓ ਸਰਾਪ ਮਹਿ, ਦੀਓ ਸੁ ਜੀਵਨ ਮੂਰ" ॥੧੪੪॥

ਚੌਪਈ

ਤਬ ਸੁਖ ਕਾਮ ਕੰਦਲਾ ਭਈ। ਸਭ ਸਖੀਅਨ ਕੀ ਚਿੰਤਾ ਗਈ।
ਅਭਰਣ ਸਭੈ ਉਤਾਰ ਲਿਆਈ। ਕਹੈ, "ਲੈਹੁ ਤੁਮ ਵੈਦ ਗੁਸਾਈ!"
ਕਹੈ ਬੈਦ, "ਹੌ ਦਾਨ ਨ ਲੇਉ। ਮਾਂਗਹੁ ਔਰ ਜੁ ਤੁਮ ਕੋ ਦੇਊ।
ਜੋ ਰੇ ਗੁਨੀ ਲੋਭ ਬਸਿ ਹੋਈ। ਤਿਹ ਕ੍ਰਿਤ ਹੇਤ ਨ ਭਾਖੈ ਕੋਈ।

ਜਿਅ ਜੀਅ ਲੋਭ ਸੁ ਗੁਨੀ ਨ ਕਹੀਐ।ਗੁਨ ਸੰਗ੍ਰਹ ਔਗਨ ਕਤ ਲਹੀਐ।

ਦੋਹਰਾ

ਜਿਹ ਜੀਅ ਲੋਭ ਤ ਗੁਨ ਕਛੂ, ਜੋ ਗੁਨ ਤੌ ਧਨ ਜਾਇ ॥
ਗੁਨ ਬਿਨ ਰੂਪਹਿ ਨ ਗਨੋ, ਗੁਨ ਬਿਨ ਪੁਰਖ ਅਸਾਇ ॥੧੪੫॥

ਚੌਪਈ

ਕਹੈ ਕੰਦਲਾ, "ਬਚਨ ਸੁਨ ਮੋਹੀ । ਬੈਦ ਰੂਪ ਨਹਿ ਦੇਖੋ ਤੋਹੀ।
ਕੈ ਤੁਮ ਦੇਵ ਰੂਪ ਧਰਿ ਆਏ। ਮੁਖ ਅੰਮ੍ਰਿਤ ਦੇ ਮੋਹਿ ਜੀਵਾਏ।
ਮਨ ਬਚ ਬੋਲਹੁ ਅਪਨੀ ਬਾਤਾ । ਕਹੌ ਬਾਤ ਸਪਤ ਸੋ ਜਾਤਾ।"
ਕਹੈ ਬੈਦ ਤਬ ਆਪਨ ਸਾਜਾ । "ਮੈਂ ਸਕਬੰਧੀ ਬਿਕ੍ਰਮ ਰਾਜਾ।
ਨਗਰ ਉਜੈਨ ਰਾਜ ਤਹਿ ਕਰਉ। ਦੁਖੀਆ ਦੇਖ ਸਕਲ ਦੁਖ ਹਰਉ।

ਦੋਹਰਾ

ਮਾਧਵ ਨਲ ਕੈ ਕਾਰਨੈ, ਚਲਿ ਆਯੋ ਇਹ ਦੇਸ।
ਤੁਮ ਤਨ ਮਿਰਤਕ ਦੇਖ ਕੈ ਕੀਓ ਬੈਦ ਕੋ ਭੇਸ ॥੧੪੬॥

ਚੌਪਈ

ਤੋਹਿ ਮਰਨੁ ਮਾਧਵ ਜਬ ਸੁਨਾ। ਵਹਿ ਮਰਿ ਗਯੋ ਸੀਸੁ ਧੁਨ ਧੁਨਾ।
ਮੈਂ ਛਲਿ ਝੂਠ ਦੋਖ ਸਿਰ ਲੀਨਾ। ਤਬ ਉਪਚਾਰ ਜਰਨ ਕਾ ਕੀਨਾ।
ਜਰਤੇ ਦੇਖੇ ਬੀਰ ਬੈਤਾਲਾ । ਸੋ ਅੰਮ੍ਰਿਤ ਲਿਆਯੋ ਤਤਕਾਲਾ।
ਪਹਿਲੇ ਮਾਧਵ ਬਿਪ੍ਰ ਜੀਆਵਾ। ਤਿਹ ਪਾਛੈ ਮੈਂ ਤੁਮ ਪਹਿ ਆਵਾ।
ਪਰ ਪੀਰਹਿ ਦੇਖੈ ਉਪਕਾਰੀ । ਤਿਹ ਕੀਰਤ ਪੂਰਨ ਜੁਗ ਚਾਰੀ।

ਦੋਹਰਾ

ਪਰਉਪਕਾਰੀ ਦੁਖ ਹਰਨ, ਜੋ ਅਵਗਤ ਆਭਾਰ।
ਬ੍ਰਹਮ ਬ੍ਰਹਮ ਕੋ ਅੰਸ਼ ਦੈ, ਤੇ ਸਿਰਜੇ ਕਰਤਾਰ" ॥੧੪੭॥

ਚੌਪਈ

ਐਸੇ ਬਚਨ ਰਾਇ ਜਬ ਕਹੇ । ਉਠਿ ਦੋਊ ਚਰਨ ਕੰਦਲਾ ਗਹੇ।
ਦਯਾ ਰੂਪ ਤੁਮ ਰੂਪ ਮੁਰਾਰੀ । ਰਾਜਨ ਕੇ ਰਾਜਾ ਬੁਧ ਭਾਰੀ।
ਏਹ ਸੰਸਾਰੁ ਸਮੁੰਦ੍ਰ ਅਕਥਾ । ਤਹ ਤੁਮ ਤਾਰਨ ਕੋ ਸਮਰਥਾ।

ਬਿਰਹਿ ਘਾਉ ਪਰ ਅਉਖਧੁ ਦੇਹੀ। ਤੇ ਨਰ ਤਿਹੁ ਲੋਗਨ ਜਸ ਲੇਹੀ।
ਬੂਡਤ ਨਾਉ ਜੁ ਤੀਰ ਲਗਾਵੈ। ਸੋ ਨਰ ਤੀਨ ਲੋਕ ਜਸ ਪਾਵੈ।

ਦੋਹਰਾ

ਬਿਰਲਾ ਨਰ ਪੰਡਿਤੁ ਗੁਨੀ, ਬਿਰਲਾ ਬੂਝਨ ਹਾਰ।
ਦੁਖ ਖੰਡਨ ਬਿਰਲਾ ਪੁਰਖੁ, ਤੇ ਉਤਮ ਸੰਸਾਰਿ ॥੧੪੮॥

ਚੌਪਈ

ਗਏ ਪ੍ਰਾਨ ਪੁਨ ਕੀਓ ਉਪਾਊ। ਅਬ ਕੇ ਗਏ ਨ ਆਵਹਿ ਕਾਊ।
ਤੁਮ ਬਿਨੁ ਭਈ ਬਿਪਤ ਕੀ ਬੇਰਾ। ਜੋਗੀ ਭੇਸ ਨ ਕੀਨੋ ਫੇਰਾ।
ਬਾਰ ਏਕ ਅਖੀਅਨ ਦਿਖਰਾਵਹੁ। ਨਿਰਖ ਬਿਰਹ ਕੀ ਜਲਨ ਬੁਝਾਵਹੁ।
ਪੰਖ ਹੋਇ ਜੋ ਨੈਨਨਿ ਮਾਹੀ। ਖਿਨ ਇਕ ਭੀਤਰ ਏ ਉਡਿ ਜਾਹੀ।
ਮਨ ਉਠਿ ਚਲਿਓ ਤਿਹਾਰੇ ਸੰਗਾ। ਗੁਨ ਮੇਂ ਸ੍ਵਾਸ ਰਹੈ ਲੈ ਅੰਗਾ।

ਦੋਹਰਾ

ਇਨ ਅਖੀਅਨ ਕੀ ਤਾਰਕਨ, ਮੂਰਤਿ ਦੇਖਜੋ ਮੈਨ।
ਤਵਗੁਨ ਮਾਲਾ ਕਰ ਰਹੌਂ, ਜਪੋ ਸੁਬਾਸੁਰ ਰੈਨ ।੧੪੯॥

ਚੌਪਈ

ਬਿਪਤ ਕੀ ਬਾਤ ਸੁਨੋ ਸਭ ਮੋਰੀ। ਨ੍ਰਿਪ! ਬਿਨਵੋ ਕਹੀਓ ਕਰ ਜੋਰੀ।
ਨਿਸਦਿਨ ਮਦਨ ਦਹਤ ਹੈ ਦੇਹਾ। ਹੀਅ ਫਰਕਤ ਤੁਮ ਸਿਮਰਿ ਸਨੇਹਾ।
ਥਰਹਰ ਸੇਜ ਨੀਰ ਭਰ ਰੋਈ। ਰਜਨੀ ਸਕਲ ਸੁ ਸਿਮਰਹਿ ਹੋਈ।
ਨਿਸਦਿਨ ਗਾਤ ਅਗਨ ਜਿਉ ਜਰਈ। ਰੋਮ ਰੋਮ ਬੇਦਨ ਸੰਚਰਈ।
ਸੋਚਤ ਪਚਤ ਸਭੈ ਨਿਸ ਜਾਗੀ। ਨੈਨ ਰਹੈ ਦੋਊ ਮਾਰਗ ਲਾਗੀ।

ਦੋਹਰਾ

ਕਰ ਕਪੋਲ ਅਰੁ ਨੈਨ ਏ, ਸਦਾ ਰਹਤ ਇਕ ਸੰਗ।
ਰੋਇ ਰਕਤ ਗਯੋ ਨੈਨ ਮਗ, ਸੇਤ ਬਰਨ ਭਇਓ ਅੰਗ ॥੧੫੦॥

ਚੌਪਈ

ਰੁਤਿ ਬਸੰਤ ਕੋਕਲ ਮੁਹਿ ਦਹਈ। ਮਲਯ ਸਮੀਰ ਅਗਨ ਜਨ ਬਹਈ।
ਪਾਵਸ ਰੁਤ ਬਰਸੈ ਜਬ ਮੇਹਾ। ਝੰਖਉ ਝੂਰਵਉ ਸਿਮਰ ਸਨੇਹਾ।

ਚਾਤ੍ਰਿਕ ਮੋਰਨ ਖਰੀ ਸੰਤਾਈ। ਦਾਮਨਿ ਚਮਕ ਪ੍ਰਾਨ ਲੈ ਜਾਈ।
ਸਰਦ ਚੰਦ ਸੀਤਲ ਸਭ ਕਹਈ। ਨਿਰਖਤ ਨੈਨ ਅਗਨ ਜਨੁ ਦਹਈ।
ਤੇ ਸਭ ਮੋਹ ਭਏ ਦੁਖਦਾਈ। ਜੋ ਜਨ ਸੀਤਲ ਸੁਘਰ ਸੁਹਾਈ।

ਦੋਹਰਾ

ਚੰਦਨ ਚੰਦ ਜੁ ਕਮਲੁ ਕਲਿ, ਕਿਯ ਚਾਤ੍ਰਿਕ ਜੁ ਸੁਮੀਰ।
ਏ ਸਭ ਬੈਰੀ ਮੋਹਿ ਤਨ, ਕੈਸੇ ਬਾਂਧੋ ਧੀਰ ॥੧੫੧॥

ਚੌਪਈ

ਬਿਰਹ ਬਾਲ ਤਰਛਤ ਤਨ ਰਹਈ। ਉਠਤ ਅਗਨਿ ਨਖ ਸਿਖ ਸਭ ਦਹਈ।
ਮੰਜਨੁ ਅੰਜਨੁ ਗੁਨ ਸਿੰਗਾਰਾ। ਸੁਰਤ ਨ ਭਾਵੈ ਨੀਂਦ ਅਹਾਰਾ।
ਮਾਧਵ ਨਲ ਸੋ ਕਹੌ ਬੁਝਾਈ। ਜੋ ਮੈਂ ਅਪਨੀ ਪੀਰ ਸੁਨਾਈ।
ਬਿਨਵਤ ਹੌ ਸਕਬੰਧੀ ਰਾਈ। ਬਿਰਹ ਤਪਤ ਤੇ ਲੇਹੁ ਛੁਡਾਈ।
ਸੋ ਉਪਕਾਰ ਕਰਹੁ ਮਨ ਮਾਹੀ। ਕਾਮਾਵਤ ਜਿਮ ਨਲਹਿ ਮਿਲਾਹੀ।

ਦੋਹਰਾ

ਚਕਵਾ ਦੇਖੇ ਸੂਰ ਜਿਉਂ, ਪੂਰਨ ਸਸਿਹਿ ਚਕੋਰ।
ਅਲਿ ਸੰਪਤ ਮਾਲਤ ਮਿਲੈ, ਕਮਲ ਬਿਗਾਸੈ ਭੋਰ ॥੧੫੨॥

ਚੌਪਈ

ਤ੍ਰਿਆ ਬਿਰਹ ਦੁਖ ਰਾਜੇ ਸੁਨਾ। ਦੇਖਤ ਸੁਨਤ ਸੀਸੁ ਕਰ ਧੁਨਾ।
ਕਾਮ ਕੰਦਲਹਿ ਧੀਰਜੁ ਦੀਨਾ। ਰਾਜਾ ਜੀਉ ਕਟਕ ਮੈਂ ਦੀਨਾ।
ਸਕਲ ਸਖੀ ਮਿਲਿ ਦੇਹਿ ਅਸੀਸਾ। "ਚਿਰੰਜੀਵ, ਰਾਜਾ ਜੁਗ ਬੀਸਾ।"
ਤੁਰੀ ਭਯੋ ਰਾਜਾ ਅਸਵਾਰਾ। ਆਯੋ ਕਟਕ ਨ ਲਾਗੀ ਬਾਰਾ।
ਸਿੰਘਾਸਨ ਪਰ ਬੈਠੇ ਜਾਈ। ਲੋਗ ਸਭਾ ਸਭ ਬੈਠੇ ਆਈ।

ਦੋਹਰਾ

ਬਿਰਹੈ ਕਥਾ ਰਾਜਾ ਕਹੈ, ਸੁਨੋ ਬੁਧ ਜਨ ਲੋਗ।
ਸੁਨੈ ਧੁਨੈ ਸੋ ਸੀਸ ਕਰਿ, ਬਿਆਪੈ ਬਿਰਹ ਬਿਓਗ ॥੧੫੩॥

ਚੌਪਈ

ਰਾਜਾ ਕਹੈ, "ਸੁਨਹ ਸਭ ਕੋਈ। ਇਹ ਜਗ ਐਸੀ ਪ੍ਰੀਤ ਨ ਹੋਈ।

ਇਨ ਕੀ ਪ੍ਰੀਤਿ ਦੁਹੂੰ ਜਗ ਜਾਨੀ। ਜਗੁ ਮੈ ਜੁਗੁ ਜੁਗ ਚਲੈ ਕਹਾਨੀ।
ਕਲ ਮਹਿ ਅਮਰ ਭਯੋ ਯਹ ਨੇਹਾ। ਬਿਰਹ ਕੀ ਅਗਨਿ ਦਹੀ ਜੋ ਦੇਹਾ।"
ਪੁਨ ਰਾਜਾ ਮੰਤ੍ਰਿਨ ਸੌ ਕਹਈ। "ਸੋ ਕਛੁ ਕਰਹੁ ਕਥਾ ਨਿਰਬਹਈ।"
ਕਾਮ ਸੈਨ ਪਹਿ ਪਠਿਓ ਬਸੀਠਾ। ਬੁਧ ਜਨ ਸਭਾ ਚਾਤੁਰੀ ਡੀਠਾ।

ਦੋਹਰਾ

ਉਤਮ ਬੰਸ ਸੁ ਰੂਪ ਗੁਨ, ਬੁਧ ਬਿਦਿਆ ਸੁ ਪ੍ਰਮਾਨ।
ਧੀਰ ਬੀਰ ਬਚਨਨ ਚਤੁਰ, ਪਠਯੋ ਬਸੀਠ ਪ੍ਰਧਾਨ ॥੧੫੪॥

ਚੌਪਈ

ਪਹਿਲੇ ਰਾਜੇ ਬਾਤ ਜਨਾਈ। ਕਾਮ ਕੰਦਲਾ ਮਾਂਗ ਪਠਾਈ।
ਮਾਂਗੀ ਦੇਹੁ ਦੇਸੁ ਕਛੁ ਦੇਊ। ਨਾਤਰ ਜੁਧ ਜੀਤ ਕੈ ਲੇਊ।
ਰਘੁਬੰਸੀ ਇਕ ਸ੍ਰੀ ਪਤੀ ਰਾਊ। ਪਠਿਓ ਕਾਮ ਸੈਨ ਕੇ ਠਾਊ।
ਚਤੁਰ ਸ੍ਰੀ ਪਤਿ ਚਲਿ ਗਯੋ। ਰਾਜ ਦੁਆਰ ਜਾਇ ਠਾਢੋ ਭਯੋ।
ਚੋਰ ਪਵਰੀਆ ਜਾਇ ਜਨਾਵਾ। ਰਾਜਾ ਕਾਹੂ ਦੂਤ ਪਠਾਵਾ।

ਦੋਹਰਾ

ਦੂਤ ਸੁਨਤ ਆਗਿਆ ਭਈ, ਬੇਗ ਸੁ ਲੇਹੁ ਹਕਾਰ।
ਆਦਰ ਕਰ ਤਿਹ ਲੇਨ ਕੌ, ਉਠਿ ਧਾਏ ਜਨ ਚਾਰ ॥੧੫੫॥

ਚੌਪਈ

ਰਾਜਾ ਨੈਨ ਦੂਤ ਮੁਖ ਲਾਏ। "ਕਵਨ ਨਾਉ ਕਿਹ ਰਾਜ ਪਠਾਏ?"
ਕਹੈ ਦੂਤ, "ਸੁਨਹੋ ਬਲ ਬੀਰਾ। ਮੁਹਿ ਪਠਿਓ ਬਿਕ੍ਰਮ ਮਤਿ ਧੀਰਾ।
ਆਯੋ ਬਿਕ੍ਰਮ ਰਾਉ ਨਰੇਸਾ। ਜਾ ਕੀ ਡੰਕ ਬਜੈ ਸਭ ਦੇਸਾ।
ਸਕਬੰਧੀ ਬਲ ਬਿਕ੍ਰਮ ਰਾਜਾ। ਤੀਨ ਲੋਕ ਪਰ ਰਹਿਓ ਬਿਰਾਜਾ।
ਸੀਵ ਦੇਸ ਕੀ ਉਤਰਿਓ ਆਈ। ਕਰਿ ਬਸੀਠ ਭੇਜਿਓ ਮੁਹ ਰਾਈ।
ਕਾਮ ਕੰਦਲਾ ਮਾਂਗੀ ਨਾਰੀ। ਬਿਪ ਕਾਜੁ ਆਯੋ ਚਲਿ ਭਾਰੀ।

ਦੋਹਰਾ

ਮਾਧਵ ਨਲ ਦ੍ਵਿਜ ਕਾਰਨੇ, ਚਲਿ ਆਯੋ ਇਹ ਦੇਸ।
ਕਾਮ ਕੰਦਲਾ ਬਿਪ ਕਉ, ਮਾਂਗੀ ਦੇਹੁ ਨਰੇਸ ॥੧੫੬॥

ਚੌਪਈ

ਕਾਮਸੈਨ ਰਾਜਾ ਤਬ ਕਹਈ। ਰਿਸ ਕਰ ਕਰੁਵਾ ਬਚਨ ਨ ਸਹਈ।
ਨਿਡਰ ਬਚਨ ਕਸ ਸਹੈ ਬਸੀਠਾ। ਬੋਲਹਿ ਔਰ ਸਭਾ ਕੋ ਮੀਠਾ।
"ਜਉ ਤੁਹਿ ਕਾਮ ਕੰਦਲਾ ਦੇਊਂ। ਸਭ ਰਾਜਨ ਮਹਿ ਅਪਜਸ ਲੇਊਂ।
ਦੇਸ ਦੇਸ ਕੇ ਕਹਹਿ ਨਰੇਸਾ। ਦੀਨੋ ਦੰਡ ਬਚਾਯੋ ਦੇਸਾ।
ਜਬ ਲਗ ਜੀਉਂ ਸ੍ਵਾਸ ਭਰਿ ਲੇਊਂ। ਤਬ ਲਗ ਮਾਂਗੇ ਦੰਡ ਨ ਦੇਊਂ।

ਦੋਹਰਾ

ਚਲਿ ਕਿ ਆਵੈ ਰਾਊ ਅਬ, ਸੂਰ ਬੀਰ ਸੰਗ ਲਾਏ।
ਇੰਦ ਗਇੰਦ ਦਲਿ ਸਾਜ ਕੈ, ਉਠਿ ਰਣ ਮੰਡਹਿ ਆਇ॥੧੫੭॥

ਚੌਪਈ

ਕਹੈ ਬਸੀਠ, "ਰਾਇ! ਸੁਨ ਲੀਜੈ। ਇਤਨੀ ਢੀਲ ਕਤਹਿ ਨਹ ਕੀਜੈ।
ਦੇਸ ਗੁਰੂ ਰਾਜਾ ਚਲਿ ਆਵਾ। ਜਾ ਕਉ ਸੀਸੁ ਨਰੇਸ ਨਿਵਾਵਾ।
ਆਯੋ ਬਿਕ੍ਰਮਚੰਦ ਨਰੇਸਾ। ਜਿਹ ਸੋ ਕਾਂਪਹਿ ਸੁਰ ਨਰ ਸੇਸਾ।
ਅਸਦਲ ਗਜਦਲ ਕਹਤ ਨ ਆਵੈ। ਉਡੈ ਰੇਤ ਰਵਿ ਮੰਡਲ ਛਾਵੈ।
ਬਿਕ੍ਰਮਚੰਦ ਚਕ੍ਵੈ ਭਾਰੀ। ਸਭ ਰਾਜਾ ਜਿਹ ਆਗਿਆਕਾਰੀ।

ਦੋਹਰਾ

ਜੋ ਕਰਤਾਰ ਬਡੋ ਕਰੇ, ਮਗ ਪਗੁ ਧਰਹਿ ਬਿਚਾਰ।
ਦੁਰਜਨਹੂ ਸੋਂ ਮਿਲਿ ਲਹਿ, ਬੋਲਹਿ ਰੋਸ ਨਿਵਾਰ॥੧੫੮॥

ਚੌਪਈ

ਰਾਜਾ ਕਹੈ, "ਬਸੀਠ ਸੁਨ ਬੈਨਾ। ਭੋਹ ਚੜ੍ਹਾਇ ਰੋਸ ਕੈ ਨੈਨਾ।
ਉਠਿ ਬਸੀਨ ਬਿਕ੍ਰਮ ਕੇ ਨੇਗੀ। ਕਹਿ ਰਾਜਾ ਸੋ ਆਵੈ ਬੇਗੀ।
ਕਾਮਸੈਨ ਰਾਜਾ ਮੋ ਨਾਊ। ਬਿਨ ਬਿਧਨਾ ਕਾਹੂ ਨ ਸੰਤਾਊ।"
ਲੇ ਸੰਦੇਸ ਬੇਗ ਉਠ ਚਲਾ। ਗਯੋ ਤਹਾਂ ਜਹਿ ਬਿਕ੍ਰਮ ਭਲਾ।
"ਸੁਨਹੁ ਸੁਰਖਤਿ ਬਿਕ੍ਰਮ ਰਾਈ। ਸੈਨ ਸਾਜ ਰਣ ਮੰਡਹੁ ਧਾਈ।"

ਦੋਹਰਾ

ਕਹਤ ਦੂਤ, "ਰਾਜਾ! ਸੁਨਹੁ, ਉਠਿ ਰਣ ਮੰਡਹੁ ਜਾਇ।

ਸਿੰਘ ਰੂਪ ਹੋਇ ਗਾਜਹੁ, ਸਭ ਮ੍ਰਿਗ ਜਾਹਿ ਪਰਾਇ'' ॥੧੫੯॥

ਚੌਪਈ

ਸੁਨ ਰਾਜਾ ਤਬ ਬੋਲੈ ਬੈਨਾ । ''ਹੈ ਦਲ, ਗੈ ਦਲ, ਸਾਜਹੁ ਸੈਨਾ ।
ਸਾਜਹੁ ਮੇਘ ਪਵਨ ਗਜ ਕਾਰੇ । ਚਵਹਿ ਸੁੰਡ ਝੂਮਹਿ ਮਤਵਾਰੇ ।
ਪਰਬਤ ਸੇ ਆਗੈ ਚਲੈ । ਧਰਨ ਧਸਕਿ ਸਭ ਦ੍ਰਿਗ ਪਤਿ ਹਲੈ ।
ਧੂਰਮ ਧਵਲ ਆਨਿ ਰਥ ਜੋਤੇ । ਛੂਟੇ ਸਿੰਘ ਰੂਪ ਜਿਹ ਹੋਤੇ ।
ਜਬਰ ਜੰਗ ਗੋਲੇ ਅਤ ਭਾਰੇ । ਅਸਟ ਧਾਤੁ ਸਾਚੇ ਸੰਗ ਢਾਰੇ ।

ਦੋਹਰਾ

ਅਸੁ ਦਲ ਗਜ ਦਲ ਪੈਦਲਾ, ਰਥ ਜੋਤੇ ਕਰਸੰਗ ।
ਸੂਰਬੀਰ ਬਾਨੇ ਬਨੇ, ਚਲੀ ਚਮੂੰ ਚਤੁਰੰਗ ॥੧੬੦॥

ਚੌਪਈ

ਦੁਹੁ ਦਿਸ ਸੌ ਉਮਡੇ ਅਸਵਾਰਾ । ਲੋਹ ਲਪੇਟੇ ਅੰਗ ਕਿਅ ਭਾਰਾ ।
ਬਰਨ ਬਰਨ ਕੇ ਬਨੇ ਤੁਰੰਗਾ । ਪਾਇਨ ਸੌ ਉਛਲਹਿ ਕੁਰੰਗਾ ।
ਉਤਮ ਜਾਤ ਪਛਮ ਕੇ ਤਾਜੀ । ਤਿਹ ਪਰ ਚੜ੍ਹੇ ਸੁਭਟ ਸਭ ਸਾਜੀ ।
ਬਾਂਧ ਨਿਖੰਗ ਧਨੁਖ ਕਰ ਲੀਨੇ । ਝਮਕਹਿ ਕੁੰਡਲ ਸੀਸ ਪਰਬੀਨੇ ।
ਸਿਪਰ ਸਾਂਗ ਖਰਗ ਚਮਕਾਰਾ । ਚਮਕਤ ਲੋਹ ਅਗਨ ਕੀ ਧਾਰਾ ।

ਦੋਹਰਾ

ਰਣ ਮੰਡਣ ਖੰਡਣ ਦੁਜਨ, ਆਨੰਦੇ ਸਭ ਸੂਰ ।
ਚਲੇ ਚਪਲ ਸੁ ਚਾਪ ਡਰਤੇ ਕਾਇਰ ਕੂਰ ॥੧੬੧॥

ਚੌਪਈ

ਮੇਘ ਸਬਦ ਜਨੁ ਹਨੇ ਨਿਸਾਨਾ । ਉਠਿਓ ਅਕੂਰ ਅਮਰੂ ਘਹਰਾਨਾ ।
ਭੇਰਿ ਭਾਂਝ ਧੁਨ ਸੰਖ ਅਪਾਰੂ । ਸੁਰ ਸਹਨਾਇ ਬਜਾਵਹਿ ਮਾਰੂ ।
ਮਾਰੂ ਸਬਦ ਸੁਨਹਿ ਸੇ ਬੀਰਾ । ਪੁਲਕਤ ਰੋਮ ਹੋਹਿ ਮਨ ਧੀਰਾ ।
ਇਕ ਸੂਰੇ ਰਥ ਜੋਰ ਚਲਾਏ । ਇਕ ਦਿਸ ਸੋ ਗਜ ਢਲਕਤ ਆਏ ।
ਬੀਚ ਚਲੇ ਪੈਦਲ ਦਲ ਭਾਰੀ । ਤਿਹ ਪਾਛੇ ਆਵੈ ਅਸਵਾਰੀ ।

ਦੋਹਰਾ

ਸੇਲ ਸਹਨ ਖਗ ਅੰਗ ਵਨ, ਧਾਏ ਮੰਡਨ ਜੁੱਧ ।
ਰਵਿ ਮੰਡਲ ਭੇਦਨ ਨਮਿਤ, ਸੂਰ ਬਿਸਾਰਹਿ ਸੁੱਧ ॥੧੬੨॥

ਚੌਪਈ

ਬੀਚਿ ਬਿਕ੍ਰਮ ਹਸਤੀ ਅਸਵਾਰਾ। ਰਣ ਅਭਰਣ ਪਹਰੇ ਸਭ ਸਾਰਾ।
ਚਮਰ ਢਾਰ ਚਾਮਰ ਸਿਰ ਢਾਰਾ। ਦਹਦਿਸ ਘੰਟ ਉਠੈ ਝਨਕਾਰਾ।
ਦਹ ਦਿਸ ਬੀਰ ਪਖਰੀਆ ਚਲੇ। ਦਾਨ ਸੁਧ ਦੁਹਅਨਿ ਬਿਧਿ ਭਲੇ।
ਝੁੰਡ ਝੁੰਡ ਸੂਰਨ ਕੇ ਕੀਨੇ । ਗਜ ਸਮੂਹ ਸੂਰਨ ਕਰ ਦੀਨੇ ।
ਸੂਰ ਸਿੰਘ ਸਿੰਘਨਿ ਕੇ ਜਾਏ । ਜੂਝਨ ਸਿੰਘ ਰੂਪ ਹੋਇ ਆਏ ।

ਦੋਹਰਾ

ਸਿੰਘਨਿ ਜਾਯੋ ਸਿੰਘ ਪਰਬਤ ਖੰਡਨ ਰਾਇ ।
ਕੁੰਭ ਬਿਦਾਰਨ ਗਜ ਦਲਨ, ਰਨ ਭੁਇ ਚੋਪਿ ਰਹਾਇ ॥੧੬੩॥

ਚੌਪਈ

ਜੁਧ ਰਾਗ ਧੁਨਿ ਪਰ ਗਈ ਕਾਨਾ। ਕਾਮਾਵੰਤ ਪਰ ਸੁਨਯੋ ਨਿਸਾਨਾ।
ਪਰੀ ਰੋਰ ਨਗਰੀ ਅਕੁਲਾਈ । ਪ੍ਰਜਾ ਲੋਕੁ ਸਭ ਚਲਿਯੋ ਪਰਾਈ।
ਰਾਜਾ ਕਾਮਸੇਨ ਤਬ ਬੋਲਾ । "ਚਹੁਦਿਸ ਦੇਹੁ ਜੁਝਾਊ ਢੋਲਾ।"
ਤਿਹ ਖਿਨ ਸਿਮਟਿ ਸੁਭਟ ਸਭ ਆਏ। ਕਰ ਕੁਵੰਡ ਦਹੂੰ ਦਿਸ ਸੇ ਧਾਏ।
ਅਬ ਰਾਜਾ ਜੋ ਆਗਿਆ ਦੇਈ। ਪਕਰ ਜਾਇ ਆਗੇ ਹੁਇ ਲੇਈ।
ਕਹਿ ਜਬ ਤਬ ਜਾਨਰਿ ਦੇਊ। ਜਬ ਲਗ ਸੈਨ ਸਾਜ ਕਰ ਲੇਊ।

ਦੋਹਰਾ

ਜਉ ਸਿੰਘ ਅਤਿ ਦੁਰਬਲਾ, ਸੀਵਾ ਮ੍ਰਿਗ ਹੁਇ ਜਾਇ ।
ਤਉ ਦੁਰਜਨ ਕੀ ਹੂਕ ਸੁਨਿ, ਰਹੈ ਨ ਕੰਦਰ ਮਾਹਿ ॥੧੬੪॥

ਚੌਪਈ

ਕਵਚਿ ਅੰਗ ਸਾਜਹਿ ਰਜਿਪੂਤਾ। ਦੁਰਜਨ ਕਉ ਲਾਗਹਿ ਹੋਇ ਭੂਤਾ।
ਸੋਮ ਬੰਸਿ ਰਘੁ ਬੰਸਿ ਚੰਦੇਲੇ । ਚੜ੍ਹੇ ਪਵਾਰਿ ਚਉਹਾਨਿ ਬਘੇਲੇ।
ਤੂੰ ਅਰਿ ਚੜ੍ਹੇ ਸਾਜਿ ਕੈ ਬਾਨਾ । ਮਿਲਿ ਕੈ ਚੜ੍ਹੇ ਰਾਉ ਅਰ ਰਾਨਾ।

ਕਾਮਸੈਨਿ ਰਾਜਾ ਦਲ ਸਾਜਾ । ਚਲੇ ਜੁਧ ਕਉ ਮਾਰੂ ਬਾਜਾ ।
ਚਲੇ ਬਜਾਇ ਜੁਧ ਮਨਿ ਠਾਨੀ । ਚਢੀ ਧਉਲਹਰ ਦੇਖਹਿ ਰਾਨੀ ।

ਦੋਹਰਾ

ਸਖੀਏ ਸਾਜਨ ਰਨ ਚਲੇ ਮਨਿ ਅਨੰਦ ਕਰੇਹੁ ।
ਦੁਹਦਿਸ ਮਾਗ ਸੰਧੂਰ ਭਰ ਹਾਥ ਸਿਧਉਰਾ ਲੇਹੁ ॥੧੬੫॥

ਚੌਪਈ

ਇਤ ਤੇ ਕਾਮ ਸੈਨ ਚਲਿ ਗਯੋ । ਉਤ ਨ੍ਰਿਪ ਬਿਕ੍ਰਮ ਸਨਮੁਖ ਭਯੋ ।
ਏਕ ਖੇਤ ਦੋਊ ਦਲ ਗਏ । ਏਕ ਏਕ ਕੌ ਸਨਮੁਖ ਭਏ ।
ਹਿੰਸਹਿ ਤੁਰੇ ਝਿੰਗਾਰਹਿ ਹਾਥੀ । ਹੂਕਹਿ ਸੁਭਟ ਪਖਰੀਆ ਸਾਥੀ ।
ਦੁਹ ਦਲ ਦੁੰਦ ਰਾਗ ਭਲ ਬਾਜੇ । ਕਾਇਰ ਡਰੇ ਸੁਭਟ ਮਨ ਗਾਜੇ ।
ਬੰਧੀ ਬਾਨੇ ਬਿਰਦ ਸੁਨਾਵਹਿ । ਸੁਨਸੁਨ ਸੁਭਟ ਉਮਗ ਮਨ ਆਵਹਿ ।

ਸੋਰਠਾ

ਸੁਨ ਕਰ ਮਾਰੂ ਰਾਗ, ਭੁਜਾ ਫਰਕਹਿ ਭਿਰਨ ਕਉ ।
ਸੂਰਾ ਭਲੇ ਸੁਭਾਗ, ਤਨ ਮਨ ਹੀ ਸੰਗ ਉਲਸਹਿ ॥੧੬੬॥

ਚੌਪਈ

ਅਗਨਿਤ ਬਾਨ ਛੁਟਹਿ ਚਹੁ ਓਰਾ । ਚਮਕ ਪਰਹਿ ਹਾਥੀ ਅਰੁ ਘੋਰਾ ।
ਚਟਕਹਿ ਧਨੁਖ ਬੀਰ ਜਉ ਤਾਨਾ । ਅਟਕਹਿ ਬੀਚ ਬਾਨ ਸੋਬਾਨਾ ।
ਚਲੈ ਚਕ੍ਰ ਗੋਲਾ ਹਥ ਨਾਰਾ । ਪਸਰੈ ਧੂਮ ਹੋਇ ਅੰਧਿਆਰਾ ।
ਛਿਨ ਇਕ ਧਨੁਖ ਬਾਨ ਲੈ ਲਰੇ । ਚਮਕਤ ਬਹੁਰ ਖਰਗ ਨੀਸਰੇ ।
ਬੀਰ ਬਾਨ ਜੇ ਸਹਨ ਨ ਪਾਰਹਿ।ਦੁਹ ਦਿਸ ਤੁਰੀ ਭਿਰਨ ਕਉ ਡਾਰਹਿ ।

ਦੋਹਰਾ

ਥਿਰੁ ਗਰਜਹਿ ਸੀਵਾ ਚਰਹਿ,ਮ੍ਰਿਗ ਗਜ ਸਿੰਘ ਸਰਦੂਲ ।
ਖੜਗ ਖੁਲੇ ਪੈ ਜਾਨੀਅਹਿ, ਇਕ ਕਾਇਰ ਇਕਨ ਸੂਰ ॥੧੬੭॥

ਚੌਪਈ

ਰਾਵਤ ਪਰ ਰਾਵਤ ਚਲਿ ਆਏ । ਧਾਨੁਖ ਪਰ ਧਾਨੁਖ ਚੜ੍ਹਿ ਧਾਏ ।
ਪਾਇਕ ਸੋ ਪਾਇਕ ਭਯਾ ਜੋਰਾ । ਭਿਰ ਗਏ ਬੀਰ ਬਾਗਨਹਿ ਮੋਰਾ ।

ਗਜ ਸੋਂ ਗਜ ਕੀਨੇ ਮੈ ਮੰਤਾ । ਝਿੰਗਾਰਹਿ ਗਰਜਹਿ ਚੌਦੰਤਾ ।
ਫੂਟਹਿ ਕੁੰਭ ਸੀਸ ਕਟਿ ਜਾਹੀ । ਬਾਜੈ ਸਾਰ ਸਾਰ ਝਨਕਾਹੀ ।
ਬਾਜੈ ਲੋਹ ਉਠੇ ਠਨਕਾਰਾ । ਥਾਭਹਿ ਫਿਰੀ ਖੜਗ ਕੀ ਧਾਰਾ ।

ਦੋਹਰਾ

ਸੇਲ ਧਮੰਕਾ ਜੋ ਸਹੈ, ਖਾਹਿ ਖੜਗ ਕੀ ਧਾਰ ।
ਸੂਰਬੀਰ ਤੇਈ ਗਨੋ, ਸਹੈ ਲੋਹ ਕੀ ਮਾਰ ॥੧੬੮॥

ਚੌਪਈ

ਰਾਵਤ ਸੋ ਰਾਵਤ ਜਬ ਭਿਰਹੀ । ਏਕਹਿ ਮਾਰ ਏਕ ਪਗ ਧਰਈ ।
ਸੁਭਟਿ ਬੀਰ ਜੋ ਬਿਰਦਿ ਬੁਲਾਵਹਿ । ਗਹਿ ਤਰਵਾਰ ਸੁ ਸਨਮੁਖ ਧਾਵਹਿ ।
ਹੂਕਰ ਬੀਰ ਖੜਗ ਜੋ ਲਰਈ । ਘਾਇਲ ਘੂਮਿ ਘੂਮਿ ਭੁਇ ਪਰਈ ।
ਮਾਰਹਿ ਖੜਗ ਉਤਾਰਹਿ ਮੁੰਡਾ । ਤਰਫਾਰਹਿ ਧਰਨੀ ਪਰ ਰੁੰਡਾ ।
ਸੂਰ ਜੂਝ ਜੇ ਧਰਨੀ ਪਰਹੀ । ਤੇਊ ਮਾਰੋ ਮਾਰ ਉਚਰਹੀ ।

ਸੋਰਠਾ

ਕੌਨ ਕਰੈ ਬਿਸ੍ਰਾਮ, ਘਾਉ ਸਨਮੁਖ ਤੇਊ ਸਹੈ ।
ਜੇ ਜੂਝਹਿ ਸੰਗ੍ਰਾਮ, ਤੇਈ ਬੀਰ ਅਪਛਰ ਬਰਹਿ ॥੧੬੯॥

ਚੌਪਈ

ਸੰਕਰ ਮੁੰਡ ਬੀਨ ਕਰ ਲੀਨੇ । ਗੁੰਥ ਗੁੰਥ ਉਰ ਮਾਲਾ ਕੀਨੇ ।
ਸਨਮੁਖ ਜੁਧ ਦੇਹ ਜੋ ਪ੍ਰਾਨਾ । ਤਿਨ ਕਉ ਆਗੇ ਲੇਹਿ ਬਿਬਾਨਾ ।
ਅੰਗ ਸੰਗ ਨਿਕਸੈ ਦੁਹੁ ਪਾਰਾ । ਦੂਹੁਦਿਸ ਚਲੈ ਰਕਤ ਕੀ ਧਾਰਾ ।
ਝਰਹਿ ਕਰੰਗ ਟੂਟਹਿ ਤਰਵਾਰਾ । ਤਬ ਕਰ ਕਾਢਹਿ ਛੁਰੀ ਕਟਾਰਾ ।
ਸੁਭਟ ਬੀਰ ਜੋ ਛੁਰੀਅਨ ਲਰਹੀ । ਦੋਨੋ ਜੂਝ ਧਰਨਿ ਪਰ ਧਰਹੀ ।

ਦੋਹਰਾ

ਗਜ ਹਾਂਕਹਿ ਸਨਮੁਖ ਲਰਹਿ, ਜੇ ਜੂਝਹਿ ਤਜਿ ਰੋਗ ।
ਸੂਰਾ ਲੌਭੀ ਰਨ ਭਿਰਹਿ, ਅਪਛਰ ਬਿਆਹਨ ਜੋਗ ॥੧੭੦॥

ਚੌਪਈ

ਬਾਂਕੇ ਸੂਰਬੀਰ ਜੋ ਭਾਰੀ । ਗਜ ਕੁੰਭਸਥਲ ਹਨਹਿ ਪਚਾਰੀ ।

ਲਾਗਹਿ ਖਰਗ ਜਾਹਿ ਝਰ ਦੰਤਾ । ਟੂਟਹਿ ਸੁੰਡ ਮੁੰਡ ਮਯ ਮੰਤਾ ।
ਸੁਭਟ ਵਰਨ ਹਸਤੀ ਜੋ ਪਾਵੈ । ਪਟਕਿ ਪੁਹਮਿ ਪਰ ਧੂਰ ਉਡਾਵੈ ।
ਟੂਟਹਿ ਸੁੰਡ ਹੋਹਿ ਮੁਖ ਭੰਗਾ । ਪਰਬਤ ਤੇ ਜਨੁ ਗਿਰੇ ਭੁਯੰਗਾ ।
ਗਜ ਇੰਦ੍ਰਨ ਜਹ ਤਹ ਲਰੇ । ਜਨ ਧਰਨੀ ਪਰ ਪਰਬਤ ਖਰੇ ।

ਦੋਹਰਾ

ਸਿੰਘਨਿ ਐਸੋ ਪੁਤ੍ਰ ਜਨਿ, ਕੁੰਭ ਬਿਦਾਰਨ ਜੋਗ ।
ਘਰ ਭਾਰੋ ਰਨ ਭਾਗਨੋ, ਕਾਇ ਹਸਾਵੈ ਲੋਗ ॥੧੭੨॥

ਚੌਪਈ

ਬੋਲਹਿ ਘਾਉ ਸ੍ਰਵਨ ਉਛਰਈ । ਜਹ ਤਹ ਰੁਧਰ ਪ੍ਰਨਾਰੇ ਪਰਈ ।
ਘੂਮਹਿ ਨਰ ਘਾਇਲ ਮਤਵਾਰੇ । ਸਾਲਹਿ ਸਾਰ ਭਏ ਬਿਸੰਭਾਰੇ ।
ਕੁੰਡਨਿ ਉਪਰਿ ਚਲਿਓ ਅਤਿ ਲੋਹੂ । ਦੁਹੁਦਲ ਸਬਲ ਕੀਓ ਅਤਿ ਕੋਹੂ ।
ਜੋਗਨ ਭੈਰਵ ਭੂਤ ਮਸਾਨਾ । ਬੈਠਿ ਕਰਹਿ ਲੋਹੂ ਇਸਨਾਨਾ ।
ਭੈਰਉ ਧਾਇ ਲੋਥ ਲੈ ਜਾਈ । ਮਾਸੁ ਭਖਤਿ ਤਾ ਰਕਤ ਪਿਆਹੀ ।

ਦੋਹਰਾ

ਜੋਗਨ ਭਰਹਿ ਸੁ ਖੋਪਰੀ, ਜੰਬੁਕ ਭਖਹਿ ਜੁ ਮਾਸੁ ।
ਸੂਰਨ ਕੀ ਗਤਿ ਦੇਖ ਕੇ, ਕੂਰਾ ਹੋਇ ਉਦਾਸ ॥੧੭੩॥

ਚੌਪਈ

ਕਊਆ ਆਖਿ ਕਾਢਿ ਲੈ ਜਾਈ । ਗਿਰਝਨ ਤਾਹਿ ਟਟੋਰੈ ਆਈ ।
ਲੋਹੂ ਭਰ ਛੂਟੇ ਸਿਰ ਬਾਰਾ । ਮਾਰੇ ਸੂਰ ਬੀਰ ਬਿਕਰਾਰਾ ।
ਇਕ ਦਿਸ ਜੋਗਨ ਖਿੰਚਹਿ ਬਾਰਾ । ਇਕ ਦਿਸ ਮਾਸੁ ਭਖਹਿ ਸੁਸਿਆਰਾ ।
ਜੰਬੁਕ ਭਖਨਿ ਜਬਹਿ ਨੀਆਰਾਹੀ । ਭਭਕਤ ਘਾਉ ਸੁ ਛਾਡਿ ਪਰਾਹੀ ।
ਜੂਝੈ ਸੂਰ ਪਰੇ ਭੁਇ ਸੇਜਾ । ਲੈ ਗਈ ਜੋਗਨਿ ਕਾਢਿ ਕਲੇਜਾ ।

ਦੋਹਰਾ

ਪਰ ਦਲ ਪੈਲਹਿ ਰਨ ਭਿਰਹਿ, ਖਾਇ ਜੁ ਸਨਮੁਖ ਘਾਉ ।
ਸੁਆਮੀ ਸੰਕਟ ਨ ਤਜਹਿ, ਛਤ੍ਰੀ ਕਲਹਿ ਸੁਭਾਉ ॥੧੭੪॥

ਚੌਪਈ

ਪਹਰ ਚਾਰਿ ਲਗਿ ਬਿਗ੍ਰਹੁ ਭਯੋ। ਦੁਹ ਦਿਸ ਲੋਗ ਜੂਝ ਸਭ ਗਯੋ।
ਬਹੁਤ ਸੂਰ ਬਿਕ੍ਰਮ ਕੇ ਬਾਚੇ। ਜੂਝੇ ਸੂਰ ਸਨਮੁਖ ਹੁਇ ਸਾਚੇ।
ਕਾਮ ਸੈਨ ਸਬ ਸੈਨਿ ਬੁਲਾਈ। ਜੂਝਜੋ ਕਾਮ ਸੈਨ ਕੋ ਭਾਈ।
ਜੂਝਿ ਸੁਭਟ ਤੇ ਚੜੇ ਬਿਬਾਨਾ। ਗਏ ਸੁ ਬੀਰ ਸੁਰਗ ਕੇ ਥਾਨਾ।
ਸ੍ਵਾਮਿ ਕਾਜ ਜੋ ਕਟਿ ਕਟਿ ਮਰੇ। ਤੇ ਸਭ ਆਨਿ ਅਪਛਰਨਿ ਬਰੇ।

ਦੋਹਰਾ

ਜੂਝੰਤਾ ਸੂਰਾ ਭਲਾ, ਘਾਉ ਜੁ ਸਨਮੁਖ ਖਾਹਿ।
ਜੀਵਹਿ ਤੇ ਭੁਅ ਭੋਗਵਹਿ,ਮਰਹਿ ਤ ਸੁਰਗਪੁਰ ਜਾਹਿ ॥੧੭੫॥

ਚੌਪਈ

ਕਾਮਸੈਨ ਰਾਜਾ ਮਨ ਹਾਰਾ। ਕਹੈ ਕਿ ਮਿਲਉ ਛਾਡਿ ਹਥੀਆਰਾ।
ਹਾਥ ਜੋਰ ਕੇ ਸਨਮੁਖ ਆਵਾ। ਬਿਕ੍ਰਮ ਆਗੈ ਸੀਸ ਨਿਵਾਵਾ।
''ਸੁਨਹੁ ਰਾਇ! ਮੈ ਦੀਨੋ ਦੇਸਾ। ਸਕਬੰਧੀ ਪਰਹਰਹੁ ਕਲੇਸਾ।
ਚੜ੍ਹਤ ਥਰ ਹਰਹਿ ਸੁਰਪਤਿ ਸੇਸਾ। ਬਿਕ੍ਰਮ ਜਿਹ ਦਿਸ ਕਰੈ ਪ੍ਰਵੇਸਾ।
ਮਿਲਿ ਕਰ ਰਾਉ ਨਗਰ ਮਹਿ ਚਲਾ। ਦੀਨੀ ਜਾਇ ਕਾਮ ਕੰਦਲਾ।

ਦੋਹਰਾ

ਕਮਲ ਬਿਓਗੀ ਨਿਸ ਰਹੈ, ਭਰ ਭਰ ਬਿਰਹਿ ਉਸਾਸ।
ਖਿਰੈ ਪਖੁਰੀਆ ਪ੍ਰਾਤ ਹ੍ਵੈ, ਕੀਨੋ ਸੂਰ ਪ੍ਰਕਾਸ ॥੧੭੬॥

ਚੌਪਈ

ਮਾਧਵ ਕੋ ਦਈ ਕਾਮ ਕੰਦਲਾ। ਮਿਲ ਕੈ ਦਹੂੰ ਬਿਰਹਿ ਦੁਖੁ ਦਲਾ।
ਮਿਲਿ ਇਕ ਸੰਗ ਦੁਹਨ ਸੁਖ ਪਾਇਓ। ਦੁਖ ਸੰਤਾਪੁ ਸਮੁੰਦ੍ਰ ਬਹਾਇਓ।
ਮਿਲਿਓ ਸੋ ਜਾਸੋ ਮਨ ਭਾਵਤ। ਰਾਜਾ ਨਲ ਰਾਨੀ ਕਾਮਾਵਤ।
ਮਿਲਿਓ ਭਰਥਰੀ ਜਿਉ ਰੇ ਪਿੰਗੁਲਾ। ਮਾਧਵ ਨਲ ਕਉ ਕਾਮਕੰਦਲਾ।
ਪੂਰਨ ਸਸਿ ਜਿਮ ਸੁਖਦ ਚਕੋਰਾ। ਕੁਮੁਦਿਨ ਚਕ੍ਰ ਵਾਕ ਭਏ ਭੋਰਾ।

ਦੋਹਰਾ

ਭਾਵੰਤਾ ਜਾ ਦਿਨ ਮਿਲੈ, ਤਾ ਦਿਨ ਮਨ ਆਨੰਦ।

ਦੰਪਤਿ ਹੀਏ ਹੁਲਾਸ ਹ੍ਵੈ, ਕਟਤ ਬਿਰਹ ਦੁਖ ਦੰਦ ॥੧੭੭॥

ਚੌਪਈ

ਮਾਧਰ ਕਾਮ ਕੰਦਲਾ ਮਿਲਾਈ । ਪੁਨਿ ਬਿਕ੍ਰਮ ਉਜੈਨੀ ਜਾਈ ।
ਸੰਗ ਬਿਪ ਮਾਧਵ ਨਲ ਲੀਨਾ । ਜਿਹ ਕਾਰਨ ਰਾਜਾ ਇਤ ਕੀਨਾ ।
ਰਾਜਾ ਨਗਰ ਉਜੈਨੀ ਗਇਓ । ਤਬ ਹੀ ਅੰਤੁ ਕਥਾ ਕੋ ਭਇਓ ।
ਮਾਧਵ ਕਾਮ ਕੰਦਲਾ ਨਾਰੀ । ਬੁਧਿ ਜਨ ਜੋਰੀ ਦਈ ਸਵਾਰੀ ।
ਦਿਨ ਦਿਨ ਪ੍ਰੀਤ ਅਧਿਕ ਮਨ ਧਰਈ । ਬਹੁ ਅਸੀਸ ਰਾਜਾ ਕਉ ਕਰਈ ।

ਦੋਹਰਾ

ਆਪਨ ਸੁਖ ਤਜਿ ਦੁਖ ਸਹੈ, ਪਰ ਦੁਖ ਖੰਡਨ ਜਾਇ ।
ਓਰ ਨਿਬਾਹਨ ਏਕ ਸਮ, ਧੰਨਿ ਸਕਬੰਧੀ ਰਾਇ ॥੧੭੮॥

ਚੌਪਈ

ਕਥਾ ਚੌਪਈ ਆਲਿਮ ਕੀਨੀ । ਪਹਿਲੇ ਕਥਾ ਸ੍ਰਵਨ ਸੁਨਿ ਲੀਨੀ ।
ਕਹੂੰ ਕਹੂੰ ਬੀਚ ਦੋਹਰਾ ਪਰੇ । ਕਹੂੰ ਕਹੂੰ ਬੀਚ ਸੋਰਠਾ ਧਰੇ ।
ਸੁਨਤ ਸ੍ਰਵਨ ਯਹਿ ਕਥਾ ਸੁਹਾਈ । ਅਤਿ ਰਸਾਲ ਪੰਡਿਤ ਮਨਿ ਭਾਈ ।
ਪ੍ਰੀਤਵੰਤੁ ਹੋਇ ਸੁਨੈ ਜੁ ਕੋਈ । ਬਾਢੈ ਪ੍ਰੀਤ ਹੀਏ ਸੁਖ ਹੋਈ ।
ਕਾਮੀ ਰਸਕਿ ਪੁਰਖੁ ਜੋ ਸੁਨਹੀ । ਤੇ ਯਹ ਕਥਾ ਰੈਨ ਦਿਨ ਗੁਨਹੀ ।

ਦੋਹਰਾ

ਪੰਡਿਤ ਬੁਧਵੰਤਾ ਗੁਨੀ, ਕਬ ਜਨ ਅਛਰ ਏਕ ।
ਨਾਮ ਨਮਿਤ ਗੁਨ ਉਚਰਹਿ ਕਹਿ ਕਹਿ ਕਥਾ ਅਨੇਕ ॥੧੭੯॥

ਇਤਿ ਮਾਧਵਨਲ ਕਾਮ ਕੰਦਲਾ ਕੀ ਕਥਾ

ਸੰਪੂਰਨ ਸਮਾਪਤੰ

# ਸਹਾਇਕ ਪੁਸਤਕਾਂ


ਪੰਜਾਬੀ :

ਅਰਜਨ ਸਿੰਘ ਵੈਦ, ਗਿਆਨੀ, ਰਾਗਮਾਲਾ ਨਿਰਣੈ, ਪ੍ਰਕਾਸ਼ਕ ਪੰਡਿਤ ਕਰਤਾਰ ਸਿੰਘ ਦਾਖਾ, ਲੁਧਿਆਣਾ, ੧੯੪੯ ਈ: ।

ਸਾਹਿਬ ਸਿੰਘ ਗਿਆਨੀ, ਰਾਗਮਾਲਾ ਪ੍ਰਬੋਧ ੧, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ੧੯੧੮ ਈ: ।

ਸਾਹਿਬ ਸਿੰਘ ਗਿਆਨੀ, ਰਾਗਮਾਲਾ ਪ੍ਰਬੋਧ ੨, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ਸੰਮਤ ੪੬੦ ਨਾ: ਸ਼ਾ: (ਸੰਨ ੧੯੨੯ ਈ:) ।

ਸ਼ੇਰ ਸਿੰਘ ਗਿਆਨੀ, ਰਾਗਮਾਲਾ ਦਰਪਣ, ਪ੍ਰਕਾਸ਼ਕ ਪੰਚ ਖਾਲਸਾ ਦੀਵਾਨ, ਪੰਚ ਖੰਡ (ਭਸੌੜ) ਰਾਜ ਪਟਿਆਲਾ, ੧੯੧੯ ਈ: ।

ਕਰਤਾਰ ਸਿੰਘ ਪੰਡਿਤ (ਦਾਖਾ), ਰਾਗਮਾਲਾ ਸੰਬੰਧੀ ਸੂਚਨਾ ੧-੨, ਗਿਆਨੀ ਪ੍ਰੈਸ, ਅੰਮ੍ਰਿਤਸਰ, ੧੯੪੬ ਈ: ।

ਗੁਰਦਿਤ ਸਿੰਘ ਗਿਆਨੀ, ਰਾਗਮਾਲਾ ਦੀ ਅਸਲੀਅਤ, ਪ੍ਰਕਾਸ਼ਕ ਰਾਗਮਾਲਾ ਨਿਰਣੈ ਕਮੇਟੀ, ਅੰਮ੍ਰਿਤਸਰ, ੧੯੪੫ ।

ਗੁਰਪਾਲ ਸਿੰਘ, ਏ. ਐਸ. ਏ. ਏ. ਲੰਡਨ, ਸ: ਕਾਨ੍ਹ ਸਿੰਘ ਦੀਆਂ ਗੁਰਮਤਿ ਲਿਖਤਾਂ ਦੀ ਪੜਤਾਲ, ਪ੍ਰਕਾਸ਼ਕ ਕਰਤਾ, ਅੰਮ੍ਰਿਤਸਰ, ੧੯੩੩ ਈ: ।

ਗੁਰਪਾਲ ਸਿੰਘ, ਸ: ਕਾਨ੍ਹ ਸਿੰਘ ਨਾਭਾ ਦੀ ਗੁਰਮਤਿ ਸੰਬੰਧੀ ਪੁਜ਼ੀਸ਼ਨ, ਪ੍ਰਕਾਸ਼ਕ ਕਰਤਾ, ਅੰਮ੍ਰਿਤਸਰ, ੧੯੩੩ ਈ: ।

ਟਹਿਲ ਸਿੰਘ (ਸੰਤ) ਨਿਰਮਲਾ, ਗੁਰ ਗਿਰਾ ਰਾਗਮਾਲਾ ਮੰਡਨ ਪ੍ਰਬੋਧ ਗ੍ਰੰਥ, ਗੁਰਬਖਸ਼ ਪ੍ਰੈਸ ਲਾਹੌਰ, ੧੯੦੮ ਈ: ।

ਸਕੱਤਰ ਰਾਗਮਾਲਾ ਸਟੀਕ, ਲੇਖਕ ਤੇ ਪ੍ਰਕਾਸ਼ਕ ਸ੍ਰੀ ਗੁਰੂ ਨਾਨਕ ਸਤਿਸੰਗ ਸਭਾ, ਸਿੰਘਾਪੁਰ, ੧੯੬੭ ਈ: ।

ਬਲਬੀਰ ਸਿੰਘ, ਡਾਕਟਰ, ਰਾਗਮਾਲਾ ਦਾ ਸਵਾਲ, ਪ੍ਰਕਾਸ਼ਕ ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, ੧੯੪੬ ਈ: ।

ਮਾਧਵਾ ਨਲ ਕਾਮ ਕੰਦਲਾ ਚਰਿਤ, ਕ੍ਰਿਤ ਜੋਧ ਕਵੀ, ਸੰਸਕ੍ਰਿਤ ਅੰਗਰੇਜ਼ੀ ਅਨੁਵਾਦ ਸਮੇਤ, ਸੰਪਾਦਕ ਡਾਕਟਰ ਖ਼ੁਦ, ਪ੍ਰਕਾਸ਼ਕ ਅਤਰ ਚੰਦ ਕਪੂਰ ਐਂਡ ਸਨਜ਼, ਕਸ਼ਮੀਰੀ ਬਜ਼ਾਰ ਦਿੱਲੀ, ੧੯੫੫ ਈ: ।

ਮਾਨ ਸਿੰਘ ਬੀ. ਏ. ਐਲ ਐਲ. ਬੀ., ਸੱਚ ਦਾ ਪ੍ਰਕਾਸ਼, ਪ੍ਰਕਾਸ਼ਕ ਕਰਤਾ, ਅੰਮ੍ਰਿਤਸਰ, ੧੯੨੯ ਈ: ।

ਮੋਤਾ ਸਿੰਘ, ਮਾਸਟਰ, ਹਸ਼ਰ ਰਾਗਮਾਲਾ (ਉਰਦੂ) ਪ੍ਰਕਾਸ਼ਕ ਖ਼ੁਦ ।

# ਰਾਗ-ਮਾਲਾ

*ਸ: ਰਤਨ ਸਿੰਘ ਜੀ ਬੀ.ਏ., ਬੀ.ਟੀ., ਗਿਆਨੀ,
28-ਮੇਨਾਰਡ ਐਵਿਨਿਊ, ਵੋਰਿਕ (ਯੂ. ਕੇ.)

ਰਾਗਮਾਲਾ ਦਾ ਅਰਥ ਹੈ–ਰਾਗਾਂ ਦੀ ਮਾਲਾ, ਰਾਗਾਂ ਦੀ ਲੜੀ, ਰਾਗਾਂ ਦੀ ਸੂਚੀ, ਰਾਗਾਂ ਦੀ ਲਿਸਟ।

ਕਈ ਸੰਗੀਤ-ਆਚਾਰੀਆ ਹੋਏ ਹਨ, ਜਿਨ੍ਹਾਂ ਨੇ ਆਪਣੇ ਆਪਣੇ ਤਰੀਕੇ ਨਾਲ ਰਾਗਾਂ ਦੀ ਵੰਡ ਕੀਤੀ ਹੈ, ਜੋ ਆਪੋ ਵਿਚ ਪੂਰੀ ਤਰ੍ਹਾਂ ਨਹੀਂ ਮਿਲਦੀ। ਹਰ ਤਰੀਕਾ ਜੁਦਾ ਜੁਦਾ ਮੱਤ ਅਖਵਾਉਂਦਾ ਹੈ। ਪ੍ਰਸਿੱਧ ਮੱਤ ਇਹ ਹਨ :–

੧. ਸ਼ਿਵ ਮੱਤ –

ਇਸ ਵਿਚ ਰਾਗ ੬ ਹੀ ਹਨ। ਸ੍ਰੀਰਾਗ ਪਹਿਲਾ ਹੈ, ਭੈਰਵ ਤੇ ਮੇਘ ਰਾਗ ਵੀ ਹਨ, ਪਰ ਤਿੰਨ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅੰਤਲੀ ਰਾਗ-ਮਾਲਾ ਨਾਲ ਨਹੀਂ ਮਿਲਦੇ। ਹਰੇਕ ਰਾਗ ਦੀਆਂ ਸਿਰਫ ਵਹੁਟੀਆਂ ਹੀ ਦਿਤੀਆਂ ਹੋਈਆਂ ਹਨ ਅਤੇ ਦਿਤੀਆਂ ਵੀ ੬-੬ ਹਨ। ਇਸ ਮੱਤ ਦੀਆਂ ਦੋ ਰਾਗਮਾਲਾਂ ਹਨ, ਪਰ ਉਹ ਵੀ ਆਪੋ ਵਿਚ ਨਹੀਂ ਮਿਲਦੀਆਂ।

੨. ਕਾਲੀਨਾਥ ਮੱਤ ਜਾਂ ਕ੍ਰਿਸ਼ਨ ਮੱਤ–

ਇਸ ਮੱਤ ਦੀ ਇਕ ਰਾਗਮਾਲਾ ਹੈ। ਇਸ ਦੇ ੬ ਰਾਗ ਤਾਂ ਸ਼ਿਵ ਮੱਤ ਅਨੁਸਾਰ ਹੀ ਹਨ। ਵਹੁਟੀਆਂ ਵੀ ਹਰੇਕ ਦੀਆਂ ੬-੬ ਹੀ ਹਨ, ਪਰ ਸਾਰੀਆਂ ਦੇ ਨਾਉਂ ਸ਼ਿਵ ਮੱਤ ਵਾਲੀਆਂ ਨਾਲ ਨਹੀਂ ਮਿਲਦੇ।

---

*ਸ. ਸ਼ਮਸ਼ੇਰ ਸਿੰਘ ਅਸ਼ੋਕ ਲਿਖਤ ਪੁਸਤਕ "ਰਾਗ ਮਾਲਾ ਨਿਰਣਯ" ਇਕ ਵੱਖਰੀ ਵਸਤੂ ਹੈ ਅਤੇ ਇਹ ਲੇਖ ਵੱਖਰਾ ਪਦਾਰਥ। ਪਾਠਕ ਦੀ ਵਾਕਫ਼ੀ ਵਿਚ ਵਾਧਾ ਕਰਨ ਲਈ ਇਹ ਲੇਖ ਅਸ਼ੋਕ ਜੀ ਦੀ ਇਸ ਪੁਸਤਕ ਦੇ ਅੰਤ ਵਿਚ ਦਿਤਾ ਜਾ ਰਿਹਾ ਹੈ।

३. ਭਰਤ ਮੱਤ –

ਬੈਜੂ ਬਾਵਰਾ ਤੇ ਤਾਨ ਸੈਨ ਇਸ ਮੱਤ ਦੇ ਹੀ ਮਸ਼ਹੂਰ ਗਾਇਕ ਤੇ ਵਜੰਤ੍ਰੀ ਸਨ। ਇਸ ਮੱਤ ਦੀ ਵੀ ਇਕ ਰਾਗਮਾਲਾ ਹੈ। ੬ ਰਾਗਾਂ ਦਾ ਕ੍ਰਮ ਤੇ ਨਾਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅੰਤਲੀ ਰਾਗਮਾਲਾ ਵਾਲੇ ਹੀ ਹਨ। ਹਰੇਕ ਦੀਆਂ ਵਹੁਟੀਆਂ ਵੀ ਪੰਜ ਪੰਜ ਹਨ ਅਤੇ ਪੁੱਤਰ ਵੀ ਅੱਠ ਅੱਠ ਹੀ ਹਨ, ਪਰ ਕਈ ਨਾਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅੰਤਲੀ ਤੋਂ ਵੱਖਰੇ ਹਨ। ਵਾਧਾ ਇਹ ਹੈ ਕਿ ਹਰੇਕ ਰਾਗ ਦੀਆਂ ਅੱਠ ਅੱਠ ਨੂੰਹਾਂ ਵੀ ਦਿਤੀਆਂ ਹੋਈਆਂ ਹਨ।

੪. ਹਨੂਮਾਨ ਮੱਤ –

ਇਸ ਮੱਤ ਦੀਆਂ ਪੰਜ ਰਾਗਮਾਲਾਂ ਹਨ, ੬ ਰਾਗਾਂ ਦਾ ਕ੍ਰਮ ਤੇ ਨਾਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਤਲੀ ਰਾਗਮਾਲਾ ਵਾਲੇ ਹੀ ਹਨ। ਹਰੇਕ ਦੀਆਂ ਵਹੁਟੀਆਂ ਵੀ ਪੰਜ ਪੰਜ ਤੇ ਪੁੱਤ ਵੀ ਅੱਠ ਅੱਠ ਹੀ ਹਨ, ਪਰ ਕਈ ਨਾਉਂ ਉਸ ਤੋਂ ਵੱਖਰੇ ਹਨ। ਇਕ ਰਾਗਮਾਲਾ ਵਿਚ ਅੱਠ ਅੱਠ ਨੂੰਹਾਂ ਵੀ ਦਿਤੀਆਂ ਹੋਈਆਂ ਹਨ, ਬਲਕਿ ਇਸ ਵਿਚ ਸ੍ਰੀਰਾਗ ਦੇ ਪੁੱਤ ਤੇ ਨੂੰਹਾਂ ਨੌਂ ਨੌਂ ਹਨ। ਇਕ ਦੂਜੀ ਰਾਗਮਾਲਾ ਵਿਚ ਭੈਰਵ ਦੀਆਂ ਤਿੰਨ, ਮੇਘ ਰਾਗ ਦੀਆਂ ਸੱਤ ਤੇ ਬਾਕੀ ਰਾਗਾਂ ਦੀਆਂ ਪੰਜ ਪੰਜ ਧੀਆਂ ਵੀ ਦਿਤੀਆਂ ਹੋਈਆਂ ਹਨ।

੫. ਸਿਧ ਸਾਰਸਵੱਤ ਮੱਤ –

ਇਸ ਦੀ ਇਕ ਰਾਗਮਾਲਾ ਹੈ, ਜਿਸ ਵਿਚ ਸੱਤ ਰਾਗ ਹਨ ਜਿਹਨਾਂ ਵਿਚ ਬਸੰਤ ਰਾਗ ਵੀ ਸੱਤਵੇਂ ਨੰਬਰ ਤੇ ਗਿਣਿਆ ਗਿਆ ਹੈ ਪਹਿਲੇ ੬ ਰਾਗਾਂ ਦੀ ਤਰਤੀਬ ਤੇ ਨਾਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿ ਦਰਜ ਅੰਤਲੀ ਰਾਗਮਾਲਾ ਵਾਲੇ ਹੀ ਹਨ। ਹਰੇਕ ਦੀਆਂ ਪੰਜ ਪੰਜ ਹ ਵਹੁਟੀਆਂ ਹਨ। ਹਾਂ, ਬਸੰਤ ਰਾਗ ਦੀਆਂ ਸੱਤ ਹਨ। ਸਾਰੇ ਰਾਗ ਦੀਆਂ ਵਹੁਟੀਆਂ ਦੇ ਕਈ ਨਾਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰ ਅੰਤਲੀ ਰਾਗਮਾਲਾ ਨਾਲੋਂ ਵੱਖਰੇ ਹਨ।

੬. ਰਾਗਾਰਣਵ ਮੱਤ –

ਇਸ ਦੀ ਇਕ ਰਾਗਮਾਲਾ ਹੈ। ਰਾਗ ਤਾਂ ੬ ਹੀ ਹਨ, ਪਰ ਭੈਰਵ ਤੇ ਮਾਲਕੌਂਸ ਤੋਂ ਬਿਨਾਂ ਚਾਰ ਰਾਗ ਹੋਰ ਸਾਰੇ ਮੱਤਾਂ ਦੀਆਂ ਰਾਗਮਾਲਾ ਨਾਲੋਂ ਜੁਦਾ ਹਨ। ਵਹੁਟੀਆਂ ਹਰੇਕ ਦੀਆਂ ਪੰਜ ਪੰਜ ਹੀ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅੰਤਲੀ ਰਾਗਮਾਲਾ ਨਾਲੋਂ ਵੱਖਰੀਆਂ ਹਨ।

ਸੰਗੀਤ ਮੱਤ ਤਾਂ ਹੋਰ ਵੀ ਹਨ, ਜਿਵੇਂ ਸੋਮਨਾਥ ਮੱਤ, ਮਤੰਗ ਮੱਤ, ਪਾਸਟਿਕ ਮੱਤ, ਸਾਰੰਗ ਦੇਵ ਮੱਤ, ਕਸ਼ਿਅਪ ਮੱਤ ਭਾਵ ਭੱਟ ਮੱਤ, ਸੰਗੀਤ ਰਤਨਾਕਰ ਮੱਤ, ਆਦਿਕ; ਪਰ ਇਹਨਾਂ ਦੀਆਂ ਰਾਗਮਾਲਾਂ ਵਿਚ ਰਾਗਾਂ ਦੀ ਵੰਡ ਗਭਰੂਆਂ, ਵਹੁਟੀਆਂ, ਪੁੱਤਾਂ, ਧੀਆਂ ਤੇ ਨੂੰਹਾਂ ਅਨੁਸਾਰ ਨਹੀਂ।

ਉਪਰਲੀ ਵਿਚਾਰ ਤੋਂ ਪਤਾ ਲਗਦਾ ਹੈ ਕਿ ਸੰਗੀਤ ਮੱਤਾਂ ਦੀਆਂ ਰਾਗਮਾਲਾਂ ਜੁਦਾ ਜੁਦਾ ਹਨ। ਇਕ ਰਾਗਮਾਲਾ ਵਿਚ ਜੋ ਕਿਸੇ ਰਾਗ ਦੀ ਵਹੁਟੀ ਹੈ, ਉਹੀ ਕਿਸੇ ਦੂਜੀ ਰਾਗਮਾਲਾ ਵਿਚ ਕਿਸੇ ਹੋਰ ਰਾਗ ਦਾ ਪੁੱਤ ਹੈ, ਉਹੀ ਕਿਸੇ ਤੀਜੀ ਰਾਗਮਾਲਾ ਵਿਚ ਕਿਸੇ ਹੋਰ ਰਾਗ ਦੀ ਧੀ ਹੈ ਅਤੇ ਉਹੀ ਚੌਥੀ ਰਾਗਮਾਲਾ ਵਿਚ ਕਿਸੇ ਹੋਰ ਰਾਗ ਦੀ ਨੂੰਹ ਹੈ। ਸੋ ਇਹ ਰਾਗਮਾਲਾਂ ਸਿਰਫ਼ ਸੰਗੀਤਕਾਰਾਂ ਦੀ ਸੁਵਿੱਧਾ ਲਈ ਹੀ ਹਨ ਅਤੇ ਇਹਨਾਂ ਤੋਂ ਇਹੀ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਸੁਰ ਪਰਿਵਰਤਣ ਨਾਲ ਅੱਗੇ ਤੋਂ ਅੱਗੇ ਰਾਗ ਬਣਦੇ ਹਨ ਅਤੇ ਕਿਵੇਂ ਮਿਲਦੀਆਂ ਸੁਰਾਂ ਵਾਲੇ ਰਾਗ ਇਕ ਪਰਵਾਰ ਦੇ ਮੰਨੇ ਗਏ ਹਨ।

ਰਾਗ ਜੀਵ ਨਹੀਂ ਹਨ ਕਿ ਇਹਨਾਂ ਦੇ ਪਤੀ, ਪਤਨੀਆਂ, ਪੁੱਤ, ਧੀਆਂ ਤੇ ਨੂੰਹਾਂ ਹੋਣ। ਰਾਗਾਂ ਦੇ ਸਰੂਪ ਤੇ ਭੇਸ ਸੰਗੀਤ-ਆਚਾਰੀਆਂ ਦੀ ਮਨੋ-ਕਲਪਨਾ ਹੈ। ਨਾ ਹੀ ਰਾਗਾਂ ਦੀ ਗਿਣਤੀ ਸਿਰਫ਼ ੮੪ ਜਾਂ ੧੩੨ ਜਾਂ ੧੯੦ ਹੈ। ਇਹ ਤਾਂ ਸਦਾ ਵਧਦੀ ਆਈ ਹੈ ਅਤੇ ਵਧਦੀ ਰਹੇਗੀ। ਰਾਗ ਰਾਗਣੀਆਂ ਦੇ ਪਰਵਾਰਾਂ ਦਾ ਅੰਤ ਨਹੀਂ ਅਤੇ ਉਹਨਾਂ ਰਾਹੀਂ ਵਾਹਿਗੁਰੂ ਦੀ ਸਿਫਤ ਸਾਲਾਹ ਕਰਨ ਵਾਲਿਆਂ ਦਾ ਵੀ ਅੰਤ ਨਹੀਂ।

"ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ?
ਕੇਤੇ ਤੇਰੇ ਗਾਵਣਹਾਰੇ ?" [ਰਹਰਾਸਿ

ਆਓ ਹੁਣ ਵਿਚਾਰ ਕਰੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅੰਤਲੀ ਰਾਗਮਾਲਾ 'ਤੇ।

ਕਾਮ ਕੰਦਲਾ ਕਸ਼ਮੀਰ ਦੀ ਇਕ ਗਾਇਕਾ ਨਾਚੀ ਸੀ ਤੇ ਮਾਧਵਾਨਲ ਉਸ ਦਾ ਪ੍ਰੇਮੀ। ਕਥਾ ਅਨੁਸਾਰ, ਕਾਮ ਕੰਦਲਾ ੮੪ ਰਾਗ ਗਾਉਂਦੀ ਸੀ। ਇਹਨਾਂ ਪ੍ਰੇਮੀਆਂ ਦਾ ਪ੍ਰੇਮ-ਕਿੱਸਾ ਸ਼ਾਇਦ ਕਿਸੇ ਜੋਧ ਕਵੀ ਨੇ ਸੰਸਕ੍ਰਿਤ ਵਿਚ ੯੯੧ ਹਿਜਰੀ, ੧੬੪੦ ਬਿਕ੍ਰਮੀ, ੧੫੮੩ ਈਸਵੀ ਵਿਚ ਲਿਖਿਆ, ਜਾਣਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝਣ ਤੋਂ ੨੧ ਸਾਲ ਪਹਿਲਾਂ। ਉਹਨਾਂ ਹੀ ੮੪ ਰਾਗਾਂ ਦੀ ਰਾਗਮਾਲਾ 'ਮਾਧਵਾਨਲ' ਗ੍ਰੰਥ ਵਿਚ ਸੀ। ਆਲਮ ਕਵੀ ਨੇ ਉਸ ਦਾ ਉਲਥਾ ਹਿੰਦੀ ਵਿਚ ਕੀਤਾ। ਸੰਸਕ੍ਰਿਤ ਗ੍ਰੰਥ ਵਿਚ ਸੰਮਤ ਇਉਂ ਲਿਖਿਆ ਹੈ :—

'ਦ੍ਵਿ ਨਵ ਚੰਦਰ ਸਿਤੇ ਅਵਧੇ ਪਾਵਨੇ ਭਾਖਤੇ ਕਥਾ'

ਇਸ ਅਨੁਸਾਰ ਹੀ ਹਿੰਦੀ ਅਨੁਵਾਦ ਵਿਚ ਆਲਮ ਕਵੀ ਨੇ ਲਿਖਿਆ ਹੈ —

'ਸੰਮਤ ਨੌ ਸੌ ਏਕਾਨਵਾ ਆਹੀ।'

ਆਲਮ ਕਵੀ ਇਹ ਵੀ ਲਿਖਦਾ ਹੈ —

ਕਥਾ ਸੰਸਕ੍ਰਿਤ ਸੁਨੀ ਕਛੁ ਥੋਰੀ।
ਭਾਖਾ ਬਾਂਧ ਚੌਪਈ ਜੋਰੀ।
ਕਛੁ ਅਪਨੀ ਕਛੁ ਪਰ-ਕ੍ਰਿਤ ਜੋਰੋਂ,
ਯਥਾ-ਸ਼ਕਤਿ ਕਰਿ ਅਕਸ਼ਰ ਜੋਰੋਂ।

ਹਿੰਦੀ ਅਨੁਵਾਦ ਦੇ ਗੁਰਮੁਖੀ ਲਿਪੀ ਵਿਚ ਹੋਏ ਉਤਾਰੇ ਹਿੰਦੀ ਨਾਲੋਂ ਕੁਝ ਫ਼ਰਕ ਪਾ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅੰਤਲੀ ਰਾਗਮਾਲਾ ਆਲਮ ਕਵੀ ਦੇ 'ਮਾਧਵਾਨਲ' ਵਾਲੀ ਰਾਗਮਾਲਾ ਨਾਲ ਭਾਵੇਂ ਪੂਰੀ ਤਰ੍ਹਾਂ ਨਹੀਂ ਮਿਲਦੀ, ਪਰ ਬਹੁਤ ਜ਼ਿਆਦਾ ਮਿਲਦੀ

ਹੈ। ਹਿੰਦੀ ਨੁਸਖੇ ਵਿਚ ਕੁਝ ਨਾਵਾਂ ਦਾ ਫ਼ਰਕ ਹੈ। ਜਿਵੇਂ 'ਅਸਲੇਖੀ' ਦੀ ਥਾਂ 'ਆਸਾਲੋਭੀ' ਤੇ 'ਚੰਦ੍ਰਬਿੰਬ' ਦੀ ਥਾਂ 'ਚੰਦ੍ਰਗੁਸਨ' ਹੈ। 'ਵਿਹੰਗ' ਤੇ 'ਹਰਯਾਵਲ' ਆਦਿਕ ਨਵੇਂ ਨਾਉਂ ਵੀ ਹਨ। ਸੁਖ, ਜਿਸ ਕਵੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅੰਤਲੀ ਰਾਗਮਾਲਾ ਬਣਾਈ ਹੈ, ਉਸ ਨੇ 'ਮਾਧਵਾਨਲ' ਗ੍ਰੰਥ ਵਾਲੀ ਰਾਗਮਾਲਾ ਤੋਂ ਬਹੁਤ ਹੀ ਜ਼ਿਆਦਾ ਸਹਾਇਤਾ ਲਈ ਹੈ।

ਸਭ ਤੋਂ ਪਹਿਲਾਂ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ, 'ਰਾਗਮਾਲਾ ਸ੍ਰੀ ਗੁਰੂ ਕ੍ਰਿਤ ਨਹਿ।' ਭਾਈ ਕਾਹਨ ਸਿੰਘ ਜੀ ਨਾਭਾ, ਭਾਈ ਰਣਧੀਰ ਸਿੰਘ ਜੀ ਅਤੇ ਪ੍ਰੋ: ਸਾਹਿਬ ਸਿੰਘ ਜੀ ਵੀ ਇਹੀ ਨਿਸਚਾ ਰਖਦੇ ਹਨ।

'ਸਿਖ ਰਹਿਤ ਮਰਯਾਦਾ' ਦੀ ਪਹਿਲੀ ਐਡੀਸ਼ਨ (੧੯੩੮) ਵਿਚ ਲਿਖਿਆ ਗਿਆ ਸੀ—"ਭੋਗ ਮੁੰਦਾਵਣੀ ਤੇ ਪਾਇਆ ਜਾਵੇ ਅਤੇ ਰਾਗਮਾਲਾ ਨਾ ਪੜ੍ਹੀ ਜਾਵੇ, ਪਰ ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ ਕਿਉਂਕਿ ਇਸ ਗੱਲ ਬਾਰੇ ਪੰਥ ਵਿਚ ਅਜੇ ਤਕ ਮਤਭੇਦ ਹੈ।"

ਪਰ ੧੯੪੦ ਤੋਂ ਪਿਛੋਂ ਦੀਆਂ ਐਡੀਸ਼ਨਾਂ ਵਿਚ ਇਸ ਤਰ੍ਹਾਂ ਸੋਧ ਕਰ ਦਿਤੀ ਗਈ, "ਭੋਗ ਮੁੰਦਾਵਣੀ ਉਤੇ ਜਾਂ ਰਾਗਮਾਲਾ ਪੜ੍ਹ ਕੇ, ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ। ਰਾਗਮਾਲਾ ਬਾਰੇ ਅਜੇ ਤਕ ਪੰਥ ਵਿਚ ਮਤਭੇਦ ਹੈ, ਇਸ ਲਈ ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ।"

ਅਸਾਂ ਸਾਹਿਤਕ ਤੌਰ ਤੇ ਦੋ ਵਿਚਾਰਾਂ ਕਰਨੀਆਂ ਹਨ —

(੧) ਕੀ ਰਾਗਮਾਲਾ ਗੁਰੂ ਕ੍ਰਿਤ ਹੈ ?

(੨) ਕੀ ਇਹ ਸਤਿਗੁਰੂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ ?

ਰਾਗਮਾਲਾਂ ਦਾ ਢਾਂਚਾ :

(ਚੌਪਈ) ਛੇ ਰਾਗ, ਹਰੇਕ ਦੀਆਂ ਪੰਜ ਪੰਜ ਵਹੁਟੀਆਂ ਤੇ

ਅੱਠ ਅੱਠ ਪੁੱਤ :–

੧. ਭੈਰਉ ਰਾਗ :

ਵਹੁਟੀਆਂ–ਭੈਰਵੀ, ਬਿਲਾਵਲੀ, ਪੁੰਨਿਆਕੀ, ਬੰਗਲੀ, ਅਸਲੇਖੀ ।
ਪੁੱਤ–ਪੰਚਮ, ਹੱਰਖ, ਦਿਸਾਖ, ਬੰਗਾਲਮ, ਮਧੁ, ਮਾਧਵ ।੧।
(ਦੋਹਿਰਾ) ਲਲਤ, ਬਿਲਾਵਲ ।੧।

੨. ਮਾਲਕਉਸਕ :

(ਚੌਪਈ) ਵਹੁਟੀਆਂ–ਗੋਡਕਰੀ, ਦੇਵਗੰਧਾਰੀ, ਗੰਧਾਰੀ, ਸੀਹੁਤੀ, ਧਨਾਸਰੀ ।
ਪੁੱਤ–ਮਾਰੂ, ਮਸਤਅੰਗ, ਮੇਵਾਰਾ, ਪ੍ਰਬਲ ਚੰਡ, ਕਉਸਕ, ਉਭਾਰਾ, ਖਉਖਟ, ਭਉਰਾਨਦ ।੧।

੩. ਹਿੰਡੋਲ :

(ਸੋਰਠਾ) ਪੰਜ ਵਹੁਟੀਆਂ, ਅੱਠ ਪੁੱਤ ।
(ਚੌਪਈ) ਵਹੁਟੀਆਂ–ਤੇਲੰਗੀ, ਦੇਵਕਰੀ, ਬਸੰਤੀ, ਸੰਦੂਰ, ਸਹਸ ਅਹੀਰੀ ।
ਪੁੱਤ–ਸੁਰਮਾਨੰਦ, ਭਾਸਕਰ, ਚੰਦ੍ਰਬਿੰਬ, ਮੰਗਲਨ, ਸਰਸ ਬਾਨ, ਬਿਨੋਦਾ, ਬਸੰਤ, ਕਮੋਦਾ ।

੪. ਦੀਪਕ :

(ਦੋਹਿਰਾ) ਵਹੁਟੀਆਂ–ਕਛੇਲੀ, ਪਟਮੰਜਰੀ, ਟੋਡੀ, ਕਾਮੋਦੀ, ਗੂਜਰੀ ।
(ਚੌਪਈ) ਪੁੱਤ–ਕਾਲੰਕਾ, ਕੁੰਤਲ, ਰਾਮਾ, ਕਮਲ ਕੁਸਮ, ਚੰਪਕ, ਗਉਰਾ, ਕਾਨਰਾ, ਕਲ੍ਯਾਨਾ ।੧।

੫. ਸਿਰੀਰਾਗ :

(ਚੌਪਈ) ਵਹੁਟੀਆਂ–ਬੈਰਾਗੀ, ਕਰਨਾਟੀ, ਗਵਰੀ, ਆਸਾਵਰੀ, ਸਿੰਧਵੀ ।੧।
(ਦੋਹਿਰਾ) ਪੁੱਤ–ਸਾਲੂ, ਸਾਰਗ, ਸਾਗਰਾ, ਗੋਡ, ਗੰਭੀਰ, ਗੁੰਡ, ਕੁੰਭ, ਹਮੀਰ ।੧।

੬. ਮੇਘ ਰਾਗ :

(ਚੌਪਈ) ਵਹੁਟੀਆਂ–ਸੋਰਠਿ, ਗੋਂਡ, ਮਲਾਰੀ,ਆਸਾ, ਸੂਹਉ ।੧।
(ਚੌਪਈ) ਪੁੱਤ–ਬੈਰਾਧਰ, ਗਜਧਰ, ਕੇਦਾਰਾ, ਜਬਲੀਧਰ, ਨਟ,
ਜਲਧਾਰਾ, ਸੰਕਰ, ਸਿਆਮਾ ।੧।
(ਦੋਹਰਾ) ੬ ਰਾਗ, ੩੦ ਵਹੁਟੀਆਂ, ੪੮ ਪੁੱਤ ।੧।੧।

ਹੇਠ ਲਿਖੇ ਨੁਕਤੇ ਠੰਢੇ ਦਿਲ ਨਾਲ ਵਿਚਾਰੇ ਜਾਣੇ ਚਾਹੀਦੇ ਹਨ :–

੧. ਰਾਗਮਾਲਾ ਸਿਰਫ ਰਾਗਾਂ ਦੀ ਲਿਸਟ ਹੈ, ਇਸ ਵਿਚ ਆਤਮਿਕ ਗਿਆਨ ਦਾ ਭੋਰਾ ਵੀ ਨਹੀਂ। ਜਿਹੜੇ ਵਿਅਕਤੀ ਰਾਗਮਾਲਾ ਦੇ ਤਥਾ ਕਥਿਤ ਅੰਤ੍ਰੀਵ ਅਰਥ ਕਰਦੇ ਹਨ ਅਤੇ ਸ਼ਬਦਾਂ ਨੂੰ ਮਨ-ਮਰਜ਼ੀ ਨਾਲ ਤੋੜ ਮਰੋੜ ਕੇ ਇਸ ਤੋਂ ਆਤਮਿਕ ਗਿਆਨ ਦਾ ਉਪਦੇਸ਼ ਮੰਨਦੇ ਹਨ, ਉਹ ਅਰਥ ਵਿਆਕਰਣ ਅਨੁਸਾਰ ਕਤੱਈ ਠੀਕ ਨਹੀਂ ਮੰਨੇ ਜਾ ਸਕਦੇ। ਉਹ ਵਿਅਕਤੀ ਅੱਖਰਾਂ, ਸ਼ਬਦਾ ਤੇ ਲਗਾਂ ਮਾਤਰਾਂ ਨੂੰ ਤੋੜ ਮਰੋੜ ਕੇ ਕੁਝ ਦਾ ਕੁਝ ਬਣਾ ਦਿੰਦੇ ਹਨ। ਉਹ ਵਿਆਕਰਣਿਕ ਨਿਯਮਾਂ ਦੀ ਜਖਣਾ ਪੁੱਟ ਕੇ ਅਰਥ ਦਾ ਅਨਰਥ ਕਰ ਦਿੰਦੇ ਹਨ ਅਤੇ ਪੱਲੇ ਕਿਸੇ ਦੇ ਫਿਰ ਵੀ ਕੁਝ ਨਹੀਂ ਪੈਂਦਾ।

੨. ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਰੇਕ ਰਾਗ, ਉਸ ਦੀ ਵਹੁਟੀ, ਪੁੱਤ, ਧੀ ਅਤੇ ਨੂੰਹ ਲਈ ਸ਼ਬਦ 'ਰਾਗੁ' ਵਰਤਿਆ ਹੈ, ਜੋ ਪੁਲਿੰਗ, ਇਕ-ਵਚਨ ਹੈ। ਸੋ ਗੁਰੂ ਸਾਹਿਬਾਨ ਦੇ ਦ੍ਰਿਸ਼ਟੀ-ਕੋਣ ਤੋਂ ਰਾਗ ਤੇ ਰਾਗਣੀਆਂ ਦੀ ਵੰਡ ਕੋਈ ਮਹਾਨਤਾ ਨਹੀਂ ਰਖਦੀ। "ਰਾਗ ਰਤਨ ਪਰਵਾਰ ਪਰੀਆਂ ਸਬਦ ਗਾਵਣ ਆਈਆਂ" ਦਾ ਭਾਵ ਇਹ ਹੈ ਕਿ ਸਤਿਗੁਰੂ ਦੇ ਮੇਲ ਨਾਲ ਮਨ ਨੂੰ ਅਕਹਿ ਅਨੰਦ ਹੋ ਰਿਹਾ ਹੈ ਅਤੇ ਮਨ ਸਹਿਜ ਅਵਸਥਾ ਵਿਚ ਇਉਂ ਸਿਫ਼ਤ ਸਲਾਹ ਕਰ ਰਿਹਾ ਹੈ ਵਾਹਿਗੁਰੂ ਦੀ ਕਿ, ਮਾਨੋ ਸੋਹਣੀਆਂ ਰਾਗਣੀਆਂ ਆਪਣੇ ਪਤੀਆਂ ਸੋਹਣੇ ਰਾਗਾਂ ਤੇ ਪਰਵਾਰਾਂ ਸਮੇਤ ਸਿਫ਼ਤ ਸਲਾਹ ਕਰਨ ਆਈਆਂ ਹੋਈਆਂ ਹਨ।

ਕਿਸੇ ਇੰਦਰਪੁਰੀ ਤੋਂ ਕੋਈ ਪਰੀਆਂ ਨਹੀਂ ਆਉਂਦੀਆਂ। ਗੁਰਸਿਖਾਂ ਲਈ ਇੰਦਰ, ਇੰਦਰਪੁਰੀ ਅਤੇ ਪਰੀਆਂ ਦੀ ਕੋਈ ਮਹਾਨਤਾ ਨਹੀਂ। ਰਾਗਾਂ ਦਾ ਕੋਈ ਭੌਤਿਕ ਸਰੀਰ ਨਹੀਂ, ਸੋ ਉਹਨਾਂ ਨੂੰ ਹਿੰਦੂ, ਸਿਖ ਜਾਂ ਮੁਸਲਿਮ ਆਦਿਕ ਨਹੀਂ ਸਮਝਣਾ ਚਾਹੀਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨਾਦ ਸ਼ਬਦ, ਅਨਹਤ ਸ਼ਬਦ, ਅਨਾਹਤ ਸ਼ਬਦ, ਅਨਹਤ ਨਾਦ, ਅਨਹਦ ਨਾਦ, ਅਨਹਦ ਬਾਣੀ, ਅਨਹਤ ਬਾਣੀ ਜਾਂ ਪੰਚ ਸ਼ਬਦ ਦਾ ਜ਼ਿਕਰ ਆਉਂਦਾ ਹੈ, ਉਹ ਵੀ ਮਨ ਦੀ ਵਿਸਮਾਦ ਅਵਸਥਾ ਵਰਣਨ ਕਰਨ ਦੇ ਰਾਗ-ਮਈ ਸੰਕੇਤ ਹਨ। ਸਾਡੇ ਅੰਦਰ ਉਹ ਇਕ-ਰਸ ਖੁਸ਼ੀ ਆਉਂਦੀ ਹੈ, ਮਾਨੋ ਸ੍ਰੇਸ਼ਟ ਕਿਸਮ ਦੇ ਵਾਜੇ ਸੁਣ ਕੇ ਆ ਰਹੀ ਹੋਵੇ।

ਸਾਡੇ ਅੰਦਰ ਢੋਲਕੀਆਂ ਚਿਮਟੇ ਨਹੀਂ ਵੱਜ ਰਹੇ। ਹਰੇਕ ਤਰ੍ਹਾਂ ਦੇ ਵਾਜੇ ਤਾਂ ਅਸੀਂ ਆਪ ਵਜਾ ਕੇ ਵੀ ਸੁਣ ਸਕਦੇ ਹਾਂ। ਅੰਦਰਲੇ ਵਾਜੇ, ਸ਼ਬਦ, ਨਾਦ, ਧੁਨਾਂ ਵਜਾਈਆਂ ਨਹੀਂ ਵੱਜਦੀਆਂ, ਇਹ ਰੌ ਤਾਂ ਅਨਹਦ ਝੁਨਕਾਰਾਂ ਰਾਹੀਂ ਅਨੁਭਵ ਹੀ ਹੁੰਦੀ ਹੈ। ਸੰਖ, ਬੰਸਰੀ, ਛੈਣੇ, ਮ੍ਰਿਦੰਗ ਆਦਿ ਦੀਆਂ ਅਵਾਜ਼ਾਂ ਦੇ ਚਸਕਾਲੂਆਂ ਨੂੰ ਸਿਰਫ਼ ਉਹੋ ਜਿਹੇ ਵਾਜੇ ਸੁਣਦੇ ਹਨ ਜਿਹੋ ਜਿਹੇ ਉਹਨਾਂ ਹੱਥੀਂ ਵਜਾਏ, ਕੰਨੀਂ ਸੁਣੇ ਹੋਣ, ਅਣਸੁਣੀ ਆਵਾਜ਼ ਦਾ ਅਨੁਭਵ ਦਿਮਾਗ ਨੂੰ ਅਥਵਾ ਮਨ ਨੂੰ ਨਹੀਂ ਹੋ ਸਕਦਾ, ਇਸੇ ਲਈ ਪੰਜ ਪੰਜ ਕਿਸਮ ਦੇ ਪੰਜ ਸ਼ਬਦ ਮੰਨੇ ਗਏ ਹਨ ਅਤੇ ਇਉਂ ਪੰਝੀ ਸ਼ਬਦ ਹੋ ਜਾਂਦੇ ਹਨ।

੩. ਸਿਰਲੇਖ 'ਰਾਗਮਾਲਾ' ਤੋਂ ਜਾਂ ਕਿਸੇ ਅਗਲੇ ਪਿਛਲੇ ਹਵਾਲੇ ਤੋਂ ਇਹ ਜ਼ਾਹਿਰ ਨਹੀਂ ਹੁੰਦਾ ਕਿ ਇਹ ਕਿਸੇ ਗੁਰ-ਵਿਅਕਤੀ, ਭਗਤ ਜਾਂ ਭੱਟ ਦੀ ਬਾਣੀ ਹੋਵੇ।

੪. 'ਪੁਨਹ' ਸੰਸਕ੍ਰਿਤ ਦਾ ਸ਼ਬਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਪੁਰਾਣੀ ਪੰਜਾਬੀ ਰੂਪ 'ਫੁਨਿ' ਹੀ ਵਰਤਿਆ ਗਿਆ ਹੈ, ਪਰ ਰਾਗਮਾਲਾ ਵਿਚ 'ਪੁਨਿ' ਵਰਤਿਆ ਗਿਆ ਹੈ। 'ਪੁਨਿ ਅਸਲੇਖੀ ਕੀ ਭਈ ਬਾਰੀ', 'ਪੁਨਿ ਆਇਉ ਹਿੰਡੋਲ', 'ਪੁਨਿ ਆਈ ਦੀਪਕ

ਕੀ ਬਾਰੀ', 'ਪੁਨਿ ਗਾਵਹਿ ਆਸਾ ਗੁਨਗੁਨੀ', 'ਉਚੈ ਸੁਰਿ ਸੂਹਉ ਪੁਨਿ ਕੀਨੀ', 'ਪੁਨਿ ਗਾਵਹਿ ਸੰਕਰ ਅਉ ਸਿਆਮਾ'।

੫. ਰਾਗਮਾਲਾ ਦੀ ਪਹਿਲੀ ਚੌਪਈ ਦੇ ਦਸ ਚਰਨ ਹਨ। ਪਿੰਗਲ ਅਨੁਸਾਰ ਚਾਹੀਦੇ ਸਨ ਅੱਠ ਜਾਂ ਫਿਰ ਬਾਰ੍ਹਾਂ।

੬. ਪਹਿਲੀ ਚੌਪਈ ਵਿਚ ਹੀ ਭੈਰਉ ਰਾਗ ਦੇ ਪੁੱਤਾਂ ਦੇ ਨਾਉਂ ਨਹੀਂ ਮੁਕਾਏ ਗਏ ਅਤੇ ਅਗਲਾ ਦੋਹਿਰਾ ਵੀ ਇਸੇ ਕੰਮ ਲਈ ਵਰਤਿਆ ਗਿਆ ਹੈ। ਇਹ ਵਿਉਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਹੀਂ। ਚੌਪਈ ਲੰਬੀ ਹੋਣ ਕਰਕੇ ਸਾਰੇ ਹੀ ਪੁੱਤ ਵਿਚੇ ਲਿਆਂਦੇ ਜਾ ਸਕਦੇ ਹਨ।

੭. 'ਗੋਂਡ' ਸਿਰੀਰਾਗ ਦਾ ਪੁੱਤ ਵੀ ਹੈ—'ਸਾਲੂ ਸਾਰਗ ਸਾਗਰਾ, ਅਉਰ ਗੋਂਡ ਗੰਭੀਰ'। ਪਰ 'ਗੋਂਡ' ਮੇਘ ਰਾਗ ਦੀ ਵਹੁਟੀ ਵੀ ਹੈ—'ਸੋਰਠਿ ਗੋਂਡ ਮਲਾਰੀ ਧੁਨੀ'। ਇਹ ਗੱਲ ਬੜੀ ਅਜੀਬ ਹੈ। ਇਸ ਝਟਪਟੇ ਲਿੰਗ ਪਰਿਵਰਤਣ ਦਾ ਕੀ ਕਾਰਨ ? ਲਿਖਾਰੀ ਨੇ ਇੰਜ ਕਿਉਂ ਕੀਤਾ ? ਆਲਮ ਕਵੀ ਦੀ ਰਾਗਮਾਲਾ ਦੇ ਹਿੰਦੀ ਨੁਸਖ਼ੇ ਵਿਚ ਸ੍ਰੀਰਾਗ ਦੇ ਪੁੱਤ ਦਾ ਨਾਉਂ 'ਗਵਾਰਾ' ਲਿਖਿਆ ਹੈ ਅਤੇ ਮੇਘ ਰਾਗ ਦੀ ਵਹੁਟੀ ਦਾ ਨਾਉਂ 'ਕੁੰਭਨੀ', ਪਰ ਗੁਰਮੁਖੀ ਨੁਸਖਿਆਂ ਵਿਚ ਇਹੀ ਗ਼ਲਤੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅੰਤਲੀ ਰਾਗਮਾਲਾ ਵਿਚ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੇਠਲੇ ੩੧ ਰਾਗ ਹਨ —

ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਇਨ, ਮਾਲੀ-ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ ਤੇ ਜੈਜਾਵੰਤੀ।

ਇਸ ਤੋਂ ਬਿਨਾਂ ਹੇਠ ਲਿਖੇ ਪੰਜ ਰਾਗ ਹੋਰ ਰਾਗਾਂ ਨਾਲ ਰਲਾ ਕੇ ਗਾਉਣ ਦੀ ਹਦਾਇਤ ਹੈ :—

ਲਲਤ, ਹਿੰਡੋਲ, ਭੋਪਾਲੀ, ਬਿਭਾਸ, ਕਾਫੀ।

'ਆਸਾਵਰੀ' ਰਾਗ 'ਆਸਾ' ਦੇ ਵਿਚ ਹੀ ਦਰਜ ਹੈ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਲ ੩੧+੬ = ੩੭ ਰਾਗਾਂ ਦਾ ਵਰਨਣ ਹੈ।

੮. ਰਾਗਮਾਲਾ ਵਿਚ ਦਿਤੇ ਗਏ ਵਡੇ ੬ ਰਾਗਾਂ ਵਿਚ ਭੈਰਉ ਰਾਗ ਪਹਿਲਾ ਹੈ, ਪਰ ਇਹ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੌਵੀਵਾਂ ਹੈ।

੯. ਰਾਗਮਾਲਾ ਵਿਚ ਦਿਤੇ ਗਏ ਵਡੇ ੬ ਰਾਗਾਂ ਵਿਚ ਸਿਰੀ ਰਾਗ ਪੰਜਵਾਂ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹ ਸਭ ਤੋਂ ਪਹਿਲਾ ਹੈ। ਜੇ ਰਾਗਮਾਲਾ ਗੁਰੂ ਕ੍ਰਿਤ ਹੁੰਦੀ ਤਾਂ ਉਹ ਰਾਗਮਾਲਾ ਵਿਚ ਵੀ ਇਸੇ ਰਾਗ ਨੂੰ ਹੀ ਪਹਿਲ ਦਿੰਦੇ। ਸ਼ਿਵ ਮਤ ਤੇ ਕਾਲੀਨਾਥ (ਕ੍ਰਿਸ਼ਨ) ਮਤ ਵਾਲੇ ਵੀ ਤਾਂ ਸਿਰੀ ਰਾਗ ਨੂੰ ਹੀ ਪਹਿਲ ਦਿੰਦੇ ਹਨ।

੧੦. ਰਾਗਮਾਲਾ ਵਿਚ ਦਿੱਤੇ ਗਏ ਵਡੇ ੬ ਰਾਗਾਂ ਵਿਚੋਂ ਚਾਰ ਰਾਗ, ਮਾਲ ਕਉਸਕ, ਹਿੰਡੋਲ, ਦੀਪਕ ਤੇ ਮੇਘ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ ਹੀ ਨਹੀਂ। ਹਾਂ, 'ਹਿੰਡੋਲ' ਨੂੰ 'ਬਸੰਤ' ਰਾਗ ਨਾਲ ਰਲਾ ਕੇ ਗਾਉਣ ਦੀ ਹਦਾਇਤ ਜ਼ਰੂਰ ਹੈ।

੧੧. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ਗਏ ੩੧ ਰਾਗਾਂ ਵਿਚੋਂ ਹੇਠਲੇ ੯ ਰਾਗ ਇਸ ਰਾਗ-ਮਾਲਾ ਵਿਚ ਹਨ ਹੀ ਨਹੀਂ—ਮਾਝ, ਬਿਹਾਗੜਾ, ਵਡਹੰਸ, ਜੈਤਸਰੀ, ਰਾਮਕਲੀ, ਮਾਲੀ ਗਉੜਾ, ਤੁਖਾਰੀ, ਪ੍ਰਭਾਤੀ ਤੇ ਜੈਜਾਵੰਤੀ।

ਹੋਰਨਾਂ ਰਾਗਾਂ ਨਾਲ ਰਲਾ ਕੇ ਗਾਏ ਜਾਣ ਦੀ ਹਦਾਇਤ ਵਾਲੇ ਪੰਜ ਰਾਗਾਂ ਵਿਚੋਂ ਵੀ ਹੇਠ ਲਿਖੇ ਤਿੰਨ ਰਾਗ ਇਸ ਰਾਗਮਾਲਾ ਵਿਚ ਨਹੀਂ ਹਨ :— ਭੋਪਾਲੀ, ਬਿਭਾਸ ਤੇ ਕਾਫੀ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣਾਏ ਗਏ ੩੧+੬ = ੩੭ ਰਾਗਾਂ ਵਿਚੋਂ ੧੨ ਰਾਗ ਇਸ ਰਾਗਮਾਲਾ ਵਿਚ ਨਹੀਂ ਅਤੇ ਇਸ ਵਿਚ ਪ੯ ਉਹਨਾਂ ਰਾਗਾਂ ਦਾ ਜ਼ਿਕਰ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ ਹੀ ਨਹੀਂ। ਕਿੰਨੀ ਹੈਰਾਨੀ ਦੀ ਗੱਲ ਹੈ! ਜੇ ਰਾਗਮਾਲਾ ਗੁਰੂ ਕ੍ਰਿਤ ਹੁੰਦੀ

ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚਲੇ ਸਾਰੇ ਰਾਗ ਇਸ ਵਿਚ ਹੁੰਦੇ, ਨਾ ਕਿ ਉਹਨਾਂ ਵਿਚੋਂ ਸਿਰਫ ੨੫ ਰਾਗ ਹੀ ਹੁੰਦੇ।

ਆਓ ਹੁਣ ਦੂਜੀ ਵਿਚਾਰ ਵਲ। ਕੀ ਇਹ ਰਾਗਮਾਲਾ ਸ੍ਰੀ ਗੁਰੂ ਅਰਜਨ ਦੇਵ ਜਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ ਹੈ ?

ਮੈਂ ੧੯੩੫-੩੬ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪ੍ਰੋ: ਸਾਹਿਬ ਸਿੰਘ ਜੀ ਤੋਂ ਸ੍ਰੀ ਗੁਰੂ ਗ੍ਰੰਥ ਜੀ ਦੇ ਅਰਥ ਪੜ੍ਹਨ ਸਮੇਂ, ਉਹਨਾਂ ਪਾਸ ਬੈਠ ਕੇ ਅਤੇ ਉਹਨਾਂ ਨਾਲ ਮਿਲ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਤੋਂ ਅੰਤ ਤਾਈਂ ਦਿਤੇ ਗਏ ਸਾਰੇ ਅੰਕਾਂ ਦੀ ਖੋਜ ਪੜਤਾਲ ਕੀਤੀ ਸੀ। ਰੋਜ਼ ਇਕ ਇਕ ਘੰਟਾ ਖ਼ਰਚ ਕਰ ਕੇ ਸਾਡੇ ੧੬ ਘੰਟੇ ਲੱਗੇ ਸਨ। ਕੋਈ ਵੀ ਵਿਅਕਤੀ ਇਹ ਖੋਜ ਪੜਤਾਲ ਕਰ ਕੇ ਵੇਖ ਸਕਦਾ ਹੈ। ਇਸ ਪੜਤਾਲ ਤੋਂ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ਗਏ ਸਾਰੇ ਅੰਕਾਂ ਦੀ ਇਕ ਖ਼ਾਸ ਵਿਉਂਤ ਹੈ। ਇਹ ਵਿਉਂਤ ਇਉਂ ਹੈ :—

ਹਰੇਕ ਸ਼ਬਦ ਪਦਿਆਂ ਵਿਚ ਵੰਡਿਆ ਹੋਇਆ ਹੈ ਤੇ ਹਰੇਕ ਪਦੇ ਦਾ ਵਖਰਾ ਅੰਕ ਹੈ। ਸ਼ਬਦ ਦੇ ਅੰਤ ਵਿਚ ਪਦਿਆਂ ਦਾ ਜੋੜ ਦੇ ਕੇ ਉਸ ਸ਼ਬਦ ਦਾ ਆਪਣਾ ਅੰਕ ਦਿਤਾ ਹੋਇਆ ਹੈ ਤੇ ਫਿਰ ਪਿਛਲੇ ਸ਼ਬਦਾਂ ਨੂੰ ਮਿਲਾ ਕੇ ਵੱਡਾ ਜੋੜ ਦਿਤਾ ਹੋਇਆ ਹੈ। ਕਈ ਸ਼ਬਦਾਂ ਦੇ ਪਦਿਆਂ ਦਾ ਅੰਕ ਨਹੀਂ ਦਿਤਾ ਹੋਇਆ, ਸਗੋਂ ਅੰਤ ਵਿਚ ਉਹਨਾਂ ਦਾ ਸਮੁੱਚਾ ਅੰਕ ਦਿਤਾ ਹੋਇਆ ਹੈ। ਲੰਮੀਆਂ ਬਾਣੀਆਂ ਪਉੜੀਆਂ ਵਿਚ ਵੰਡੀਆਂ ਹੋਈਆਂ ਹਨ ਤੇ ਹਰੇਕ ਪਉੜੀ ਦਾ ਵੱਖਰਾ ਅੰਕ ਦੇ ਕੇ ਅੰਤ ਵਿਚ ਸਮੁੱਚੀ ਬਾਣੀ ਦਾ ਅੰਕ ਦਿਤਾ ਹੋਇਆ ਹੈ। ਇਹ ਵਿਉਂਤ ਰਾਗਮਾਲਾ ਵਿਚ ਨਹੀਂ ਹੈ। ਰਾਗਮਾਲਾ ਚੜ੍ਹਾਉਣ ਵਾਲੇ ਵਿਅਕਤੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਅੰਕ-ਵਿਉਂਤ ਦਾ ਗਿਆਨ ਨਹੀਂ ਸੀ, ਨਹੀਂ ਤਾਂ ਉਹ ਹਰੇਕ ਬੰਦ ਮਗਰੋਂ '੧' ਅੰਕ ਜੜ੍ਹਨ ਦੀ ਮਹਾਨ ਭੁੱਲ ਨਾ ਕਰਦਾ। ਪਰ ਉਸ ਦੀ ਇਹ ਭੁੱਲ ਗੁਣਕਾਰੀ ਸਾਬਤ ਹੋਈ

ਹੈ, ਕਿਉਂਕਿ ਇਸ ਨਾਲ ਪਤਾ ਲੱਗ ਗਿਆ ਹੈ ਕਿ ਇਹ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰਾਂ ਦੀ ਚੜ੍ਹਾਈ ਹੋਈ ਨਹੀਂ ਹੈ।

ਛਾਪੇ ਦੀਆਂ ਬੀੜਾਂ ਵਿਚ ਰਾਗਮਾਲਾ ਹੈ। ਇਹ ਬੀੜਾਂ ਸ੍ਰੀ ਦਮ-ਦਮਾ ਸਾਹਿਬ ਵਾਲੀ ਬੀੜ ਦੇ ਉਤਾਰੇ ਹਨ। ਉਹ ਬੀੜ ਦਸਵੇਂ ਪਾਤਿਸ਼ਾਹ ਨੇ ਲਗਪਗ ਡੇਢ ਸਾਲ ਵਿਚ ਭਾਈ ਮਨੀ ਸਿੰਘ ਜੀ ਨੂੰ ਲਿਖਾਈ ਸੀ। ਉਹ ਬੀੜ ਵੀ ਇਸ ਵੇਲੇ ਹੈ ਨਹੀਂ, ਕਿ ਉਸ ਤੋਂ ਤਸਦੀਕ ਕੀਤੀ ਜਾ ਸਕੇ। ਸੋ ਜਾਪਦਾ ਇਹ ਹੈ ਕਿ ਰਾਗਮਾਲਾ ਕਿਸੇ ਹੱਥ-ਲਿਖਤ ਬੀੜ ਵਿਚ ਸ੍ਰੀ ਦਸ਼ਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਚਾੜ੍ਹੀ ਗਈ, ਸ਼ਰਧਾ, ਭੁਲੇਖੇ ਜਾਂ ਸ਼ਰਾਰਤ ਕਾਰਨ। ਕਿਸ ਨੇ ਚਾੜ੍ਹੀ? ਇਹ ਪਤਾ ਨਹੀਂ ਲੱਗ ਰਿਹਾ। ਜੇ ਪੰਜਵੇਂ ਤੋਂ ਦਸਵੇਂ ਪਾਤਸ਼ਾਹ ਦੇ ਸਮੇਂ ਵਿਚ ਇਹ ਗੱਲ ਹੁੰਦੀ ਅਤੇ ਸਤਿਗੁਰਾਂ ਦੇ ਨੋਟਿਸ ਵਿਚ ਲਿਆਈ ਜਾਂਦੀ ਤਾਂ ਉਹ ਜ਼ਰੂਰ ਇਸ ਦਾ ਖੰਡਨ ਕਰਦੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀਆਂ ਨੂੰ ਸੁਚੇਤ ਕਰ ਦਿੰਦੇ ਅਤੇ ਰਾਗਮਾਲਾ ਨੂੰ ਹੱਥ-ਲਿਖਤ ਬੀੜਾਂ ਵਿਚ ਲਿਖਣੋਂ ਵਰਜ ਦਿੰਦੇ।

ਪਿਛੋਂ ਕਈ ਲਿਖਾਰੀ ਹੱਥ-ਲਿਖਤ ਬੀੜਾਂ ਵਿਚ ਰਾਗਮਾਲਾ ਲਿਖਣ ਲੱਗ ਪਏ, ਪਰ ਕਈਆਂ ਨੇ ਨਾ ਲਿਖੀ। ਖਾਲਸਾ ਜੀ ਨੂੰ ਜੰਗਾਂ ਯੁੱਧਾਂ, ਲੜਾਈਆਂ ਭੜਾਈਆਂ ਦੇ ਕਾਰਨ ਸੰਕਟ ਤੇ ਕਸ਼ਟ ਦਾ ਸਮਾਂ ਹੋਣ ਕਰਕੇ ਇਹ ਗੱਲ ਗੋਲਣ ਦਾ, ਸੋਚਣ ਦਾ ਵਿਹਲ ਹੀ ਨਾ ਲੱਗਾ ਕਿ ਇਹ ਰਾਗਮਾਲਾ ਕਿਉਂ ਚਾੜ੍ਹੀ ਜਾ ਰਹੀ ਹੈ। ਨਤੀਜੇ ਵਜੋਂ, ਪਿਛੋਂ ਛਾਪੇ ਦੀਆਂ ਸਾਰੀਆਂ ਬੀੜਾਂ ਵਿਚ ਰਾਗਮਾਲਾ ਛਪਣੀ ਪ੍ਰਚਲਤ ਹੋ ਗਈ ਅਤੇ ਹਾਲਾਂ ਤਾਈਂ ਵੀ ਮੱਖੀ ਤੇ ਮੱਖੀ ਮਾਰੀ ਜਾ ਰਹੀ ਹੈ। ਇਹ ਮਹਾਨ ਭੁੱਲ ਦੀ ਭੇਡ-ਚਾਲ ਨੇ ਖਾਲਸਾ ਪੰਥ ਨੂੰ ਹੈਰਾਨ ਕਰ ਰਖਿਆ ਹੈ ਅਤੇ ਇਸ ਤੋਂ ਛੁਟਕਾਰਾ ਨਸੀਬ ਹੋਣਾ ਕਠਿਨ ਸਮੱਸਿਆ ਬਣੀ ਪਈ ਹੈ। ਕਾਸ਼.....

# ਸਿਖ ਧਰਮ ਤੇ ਮਾਸ ਸ਼ਰਾਬ

ਲੇਖਕ

ਸਰਦਾਰ ਜੇ. ਪੀ. ਸੰਗਤ ਸਿੰਘ ਜੀ

ਬੰਬਈ

ਇਸ ਪੁਸਤਕ ਵਿਚ ਗੁਰਮਤਿ ਦੀ ਰੌਸ਼ਨੀ ਵਿਚ
ਗੁਰਬਾਣੀ ਤੇ ਗੁਰ-ਇਤਿਹਾਸ ਦੇ ਅਧਾਰ ਤੇ
ਬੜੇ ਸੁਚੱਜੇ ਢੰਗ ਨਾਲ ਸਿਧ ਕੀਤਾ ਗਿਆ ਹੈ
ਕਿ ਮਾਸ ਸ਼ਰਾਬ ਦੀ ਸਿਖ ਧਰਮ ਵਿਚ ਕੀ ਥਾਂ ਹੈ।
ਪੁਸਤਕ ਇਕ ਵਾਰ ਜ਼ਰੂਰ ਪੜ੍ਹੋ ਤੇ ਵਿਚਾਰੋ

ਅਤੇ

ਫਿਰ ਕੋਈ ਸਹੀ ਨਿਰਣਾ ਕਰੋ।

ਚੰਗਾ ਕਾਗਜ਼, ਸੋਹਣੀ ਛਪਾਈ, ਪੰਨੇ ੨੪੦

ਤੇ

ਸੁੰਦਰ ਜਿਲਦ ਸਮੇਤ ਭੇਟਾ ਪੰਜ ਰੁਪਏ

ਮਿਲਣ ਦਾ ਪਤਾ

**ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ**